ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:)

ਜੁਲਾਈ-ਅਗਸਤ '97

ਦਾ ਤਰਜਮਾਨ

6/-

# ਤਰਕਸ਼ੀਲ



7-8-9 ਜੂਨ 1997 ਨੂੰ ਲੁਧਿਆਣਾ ਵਿਖੇ ਹੋਈ ਵਰਕਸ਼ਾਪ ਦੌਰਾਨ ਵੱਖ ਵੱਖ ਇਲਾਕਿਆਂ ਤੋਂ ਆਏ ਕਾਰਕੁਨ ਅਤੇ ਸ੍ਰੀ ਰਾਜਪਾਲ ਸਿੰਘ ਧਰਮ ਤੇ ਫਲਸਫੇ ਸਬੰਧੀ ਪੇਪਰ ਪੜ੍ਹਦੇ ਹੋਏ।

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

# ਹਰ ਹਰ ਮਹਾਂਦੇਵ

ਇਸ ਨਗਰੀ ਵਿੱਚ ਰਹਿੰਦੇ ਹੋਏ
ਆਪਣੇ ਵਹਿਣੀ ਵਹਿੰਦੇ ਹੋਏ
ਇੱਕ ਨਹੀਂ ਕਈ ਤਮਾਸ਼ੇ ਦੇਖੇ
ਬੰਦੇ ਜੁੜੇ ਖਰਾਸੇ ਦੇਖੇ
ਬਾਣੀਏਂ ਹਾਸੇ ਲੁੱਟਦੇ ਵੇਖੇ
ਹੰਝੂਆਂ ਦਾ ਮੁੱਲ ਵੱਟਦੇ ਦੇਖੇ
ਸੂਲੀ ਰੱਬ ਚੜ੍ਹਾਉਂਦੇ ਦੇਖੇ
ਫੇਰ ਮਰਸੀਆ ਗਾਉਂਦੇ ਦੇਖੇ
ਤਿਲਕ ਲਹੂ ਦਾ ਲਾਉਂਦੇ ਵੇਖੇ
ਪੂਜਾ-ਪਾਠ ਕਰਾਉਂਦੇ ਵੇਖੇ
ਇਸ਼ ਨਗਰੀ ਵਿੱਚ ਇੱਕ ਦਿਨ ਕਿਤਿਓਂ
ਹਾਲੋਂ ਹੋਏ ਬਦਹਾਲ ਜਿਹੇ ਕਿਤਿਓਂ
ਮੈਲ-ਕੁਚੈਲੇ ਵਸਤਰ ਪਾਈ
ਗਲ ਵਿੱਚ ਪੰਜ ਛੇ ਮਾਲਾ ਲਟਕਾਈ
ਮੱਥੇ 'ਤੇ ਚੰਦਨ ਦਾ ਲੇਪ ਲਗਾਈ
ਰਾਮ - ਰਾਮ - ਰਾਮ ਰਟ ਲਾਈ
ਆਏ ਨੰਨ੍ਹੇ ਨਾਥ ਜੀ ਆਏ
'ਬੀਤਰਾਗਾਂ' ਵਿੱਚ ਡੇਰੇ ਲਾਏ
ਨਿੱਤ ਦਿਨ ਐਸੇ ਕਥਨ ਸੁਣਾਉਂਦੇ
ਸਾਰੇ ਭਗਤ ਵਜਦ ਵਿੱਚ ਆਉਂਦੇ
ਰੰਨਾਂ ਦੇ ਵਿੱਚ ਧੰਨਾ ਬਣ ਕੇ
ਬਿੰਦੀ, ਟਿੱਪੀ, ਕੰਨਾ ਬਣ ਕੇ
ਕਈਆਂ ਦੇ ਨੱਕਾਂ ਵਿੱਚ ਉਸਨੇ
ਕਈਆਂ ਦੇ ਕੰਨਾਂ ਵਿੱਚ ਉਸਨੇ
ਗਲੀਆਂ ਕਰ ਕੇ ਮੁੰਦਰਾਂ ਪਾਈਆਂ
ਮੁੰਦਰਾਂ ਦੇ ਗਲ ਸੁੰਦਰਾਂ ਪਾਈਆਂ
ਬਾਲਾਂ ਨੂੰ 'ਪੂਰਨ' ਹੋਣ ਲਈ
'ਪੂਰਨ' ਤੋਂ 'ਸੰਪੂਰਨ' ਹੋਣ ਲਈ
'ਜਤ-ਸਤ' ਦੀਆਂ ਪੁੜੀਆਂ ਵੀ ਦਿੱਤੀਆਂ
ਰਾਤ ਪਈ ਜਦ ਚੜ੍ਹੀਆਂ ਖਿੱਤੀਆਂ
ਧੂਣਾ ਮਚਦਾ ਰਹਿੰਦਾ ਡੇਰੇ
ਸ਼ਾਮ, ਦੁਪਹਿਰੇ, ਨ੍ਹੇਰ ਸਵੇਰੇ
'ਸ਼ਬਦ' ਦੀ ਮਹਿਮਾ ਰਹਿੰਦੇ ਗਾਉਂਦੇ
ਮਾਲਕ ਕਿੰਜ ਮਿਲਦਾ ਸਮਝਾਉਂਦੇ
ਜਦ ਵੀ ਕਿਧਰੇ ਮੌਜ 'ਚ ਆਉਂਦੇ
ਤਾਂ ਮੁਰਲੀ ਵੀ ਖੂਬ ਵਜਾਉਂਦੇ

ਕੁੜੀਆਂ ਬੁੜ੍ਹੀਆਂ ਨੱਚਦੇ ਸਾਰੇ
ਨੱਚ - ਨੱਚ ਖੌਰੂ ਪੱਟਦੇ ਸਾਰੇ
ਨਾਥ ਦੀ ਕਰਦੇ ਜੈ-ਜੈ ਕਾਰ
ਜਿਹੜਾ ਪਾਰ ਉਤਾਰਨ-ਹਾਰ
ਜਦ ਤੋਂ ਆਇਆ ਬਾਗ ਦਾ ਮਾਲੀ
ਰੁੱਖਾਂ 'ਤੇ ਛਾਈ ਹਰਿਆਲੀ
ਕਲੀਆਂ ਹੱਸਦੀਆਂ ਡਾਲੀ-ਡਾਲੀ
ਖਾਲੀ ਨਾ ਕੋਈ ਜਾਏ ਸਵਾਲੀ
ਨਾਥ ਦੀ ਮਹਿਮਾ ਕੰਧਾਂ ਟੱਪ ਗਈ
ਉਸਦੀ ਕਰਨੀ ਦੀ ਧੁੰਮ ਮੱਚ ਗਈ
ਕੁਟੀਆ ਦੀ ਥਾਂ ਬਣ ਗਿਆ ਮੰਦਰ
ਜੰਗਲ ਦੇ ਵਿੱਚ ਲੱਗ ਗਿਆ ਮੰਗਲ
ਪੇਂਟਰ, ਚਿੱਤਰਕਾਰ ਹੋ ਗਿਆ
ਮੁਣਸ਼ੀ, ਵੱਡਾ ਥਾਣੇਦਾਰ ਹੋ ਗਿਆ
ਸਮੇਂ ਦੇ ਰੰਗ ਬਦਲਦੇ ਰਹਿੰਦੇ
ਸੂਰਜ ਚੜ੍ਹਦੇ ਲਹਿੰਦੇ ਰਹਿੰਦੇ
ਇੱਕ ਦਿਨ ਚੁੱਪ-ਗੁੱਪ ਸੁਬਹ ਸਵੇਰੇ
ਘੁਸਰ-ਮੁਸਰ ਜਿਹੀ ਹੋਈ ਡੇਰੇ
ਇੱਕ ਕੰਨਿਆ, ਨਾਂ ਚੰਨ ਦੀ ਰਾਣੀ
ਜੋ ਰਿੰਨ੍ਹਦੀ ਸੀ ਲੰਗਰ ਪਾਣੀ
ਲੈ ਕੇ ਨਾਥ ਉਡੰਤਰ ਹੋਇਆ
ਪੁੰਨਿਆ ਰਾਤੇ ਛੂ-ਮੰਤਰ ਹੋਇਆ
ਇਹ ਕੀ ਕਲਾ-ਕਲੰਤਰ ਹੋਇਆ
ਇਹ ਦੀ ਛਲ-ਛੜਯੰਤਰ ਹੋਇਆ
ਸਾਹ ਚੱਲਦੇ ਦੀ 'ਵਾਜ ਪਈ ਆਵੇ
ਖੂਹ ਦੇ ਡੋਲ ਤੋਂ ਡਰ ਪਿਆ ਆਵੇ
ਨਾ ਕੋਈ ਬੋਲੇ ਨਾ ਕੋਈ ਚੱਲੇ
ਡੂੰਘਾ ਲੱਥ ਗਿਆ ਪਾਣੀ ਥੱਲੇ
ਸਾਊਆਂ ਗੁਪਤ ਇਕੱਠ ਬੁਲਾਇਆ
ਅਮਨ ਕਮੇਟੀ ਮਤਾ ਪਕਾਇਆ
ਹਰ ਬੀਬੀ ਦਾ ਮੰਦਰ ਜਾਣਾ ਵਰਜਿਤ ਕੀਤਾ
ਗੰਗਾ ਜਲ ਨਾਲ ਮੰਦਰ ਧੋਣਾ ਨਿਸ਼ਚਤ ਕੀਤਾ
ਹੁਣ ਸਾਰਾ ਕੁਝ ਘਰਾਟ ਵਾਂਗੂ ਹੈ
ਰੇੜ੍ਹੀ ਤੇ ਵਿਕਦੀ ਚਾਟ ਵਾਂਗੂ ਹੈ

*- ਮੋਹਣ ਮਤਿਆਲਵੀ*




## ਤਰਕਸ਼ੀਲ

ਮੁੱਖ ਸੰਪਾਦਕ :
ਰਾਜਿੰਦਰ ਪਾਲ (ਡਾ.)
ਫੋਨ ਨੰ.0175-8∠3217

ਸੰਪਾਦਕੀ ਬੋਰਡ :
ਰਾਜਪਾਲ ਸਿੰਘ
ਅਵਤਾਰ ਗੋਂਦਾਰਾ
ਖੁਸ਼ਵੰਤ ਬਰਗਾੜੀ
ਰਾਮ ਸਵਰਨ ਸਿੰਘ

ਰਚਨਾਵਾਂ ਭੇਜਣ ਲਈ ਪਤਾ :
ਦਫ਼ਤਰ 'ਤਰਕਸ਼ੀਲ'
59/11, ਜਵਾਹਰ ਨਗਰ,
ਸਾਹਮਣੇ ਬੱਸ ਅੱਡਾ,ਲੁਧਿਆਣਾ

ਸੰਪਰਕ ਤੇ ਚੰਦੇ ਭੇਜਣ ਲਈ ਪਤਾ :
ਅਸ਼ੋਕ ਕੁਮਾਰ
ਜਨਰਲ ਸਕੱਤਰ,
59/11, ਜਵਾਹਰ ਨਗਰ,
ਸਾਹਮਣੇ ਬੱਸ ਅੱਡਾ,ਲੁਧਿਆਣਾ

ਚੰਦੇ :
ਲਾਈਫ : 300 ਰੁਪਏ
ਸਾਲਾਨਾ : 30 ਰੁਪਏ
ਵਿਦੇਸ਼ : 3 ਪੌਂਡ ਜਾਂ 5 ਡਾਲਰ

ਮਾਲਕ ਅਤੇ ਪ੍ਰਕਾਸ਼ਕ ਸ਼੍ਰੀ ਅਵਤਾਰ ਗੋਂਦਾਰਾ ਨੇ ਏਵਰੀ ਪ੍ਰਿੰਟਰਜ਼ ਜਲੰਧਰ ਸ਼ਹਿਰ ਤੋਂ ਛਪਵਾ ਕੇ ਜਿਲ੍ਹਾ ਕਚਹਿਰੀਆਂ, ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ ਪੰਜਾਬ (ਚੰਡੀਗੜ੍ਹ) ਦੇ ਹੁਕਮ ਨੰ : 4/93 ਐਡੀਟਰ (ਪੰਜਾਬ) ਚੰਡੀਗੜ੍ਹ : 17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।


## ਸੰਪਾਦਕੀ

ਅਗਲੇ ਮਹੀਨੇ 15 ਅਗਸਤ 1997 ਵਾਲੇ ਦਿਨ ਦੇਸ਼ ਅਜ਼ਾਦ ਹੋਏ ਨੂੰ 50 ਸਾਲ ਹੋ ਜਾਣਗੇ, ਇਸ ਮੌਕੇ 'ਤੇ ਦੇਸ਼ ਭਰ ਅੰਦਰ ਜਸ਼ਨ ਮਨਾਏ ਜਾਣਗੇ। ਇਸ ਸਮੇਂ ਦੌਰਾਨ ਵੈਸੇ ਤਾਂ ਦੇਸ਼ ਨੇ ਬੜੀ ਤਰੱਕੀ ਕੀਤੀ ਹੈ। ਦੇਸ਼ ਵਿੱਚ ਸਿੱਖਿਆ ਦਾ ਪਸਾਰ ਹੋਇਆ ਹੈ, ਸੜਕਾਂ ਬਣੀਆਂ ਹਨ, ਆਵਾਜਾਈ ਦੇ ਸਾਧਨ ਵਧੇ ਹਨ, ਉਪਗ੍ਰਹਿ ਛੱਡੇ ਗਏ ਹਨ, ਪ੍ਰਮਾਣੂ ਧਮਾਕੇ ਕੀਤੇ ਗਏ ਹਨ, ਘਰ-ਘਰ ਵਿੱਚ ਰੇਡੀਓ-ਟੈਲੀਵੀਜ਼ਨ ਪਹੁੰਚ ਗਏ ਹਨ। ਦੇਸ਼ ਖੁਰਾਕ ਦੇ ਮਾਮਲਿਆਂ ਵਿੱਚ ਆਤਮ-ਨਿਰਭਰ ਹੋ ਗਿਆ ਹੈ। ਦੇਸ਼ ਨੇ ਵਿਗਿਆਨ ਅਤੇ ਤਕਨਾਲੋਜੀ ਦੇ ਖੇਤਰ ਵਿੱਚ ਬੜੀਆਂ ਮੱਲਾਂ ਮਾਰੀਆਂ ਹਨ। ਪਰ ਇਹ ਤਸਵੀਰ ਦਾ ਇੱਕ ਪਾਸਾ ਹੈ।

ਇਹ ਵੀ ਇੱਕ ਕੌੜੀ ਸਚਾਈ ਹੈ ਕਿ ਭਾਵੇਂ ਅੰਗਰੇਜ਼ਾਂ ਦੇ ਭਾਰਤ ਛੱਡ ਜਾਣ ਨਾਲ ਭਾਰਤ ਰਾਜਨੀਤਕ ਤੌਰ ਤੇ ਅਜ਼ਾਦ ਹੋ ਗਿਆ ਹੈ ਪਰ ਅਜੇ ਵੀ ਸਾਡੇ ਦੇਸ਼ ਵਾਸੀਆਂ ਦੇ ਮਨ ਗੈਰ-ਵਿਗਿਆਨਕ ਧਾਰਨਾਵਾਂ ਦੇ ਗੁਲਾਮ ਹਨ। ਅੰਧ-ਵਿਸ਼ਵਾਸ ਇੱਥੇ ਰਾਜ ਕਰ ਰਹੇ ਹਨ। ਧਾਰਮਿਕ ਜਨੂੰਨ ਕਾਰਨ ਦੇਸ਼ ਵੰਡ ਹੋਈ ਜਿਸ ਵਿੱਚ ਲੱਖਾਂ ਲੋਕਾਂ ਦੀਆਂ ਜਾਨਾਂ ਗਈਆਂ ਅਤੇ ਕਰੋੜਾਂ ਰੁਪਏ ਦੀ ਜਾਇਦਾਦ ਖਤਮ ਹੋਈ। ਪਰ ਅਸੀਂ ਅਜੇ ਵੀ ਕੋਈ ਸਬਕ ਨਹੀਂ ਸਿੱਖਿਆ। ਅੰਤਰਰਾਸ਼ਟਰੀ ਮਾਨਵਵਾਦ ਦੀ ਗੱਲ ਕਿਤੇ ਦਿਖਾਈ ਨਹੀਂ ਦਿੰਦੀ। ਦੇਸ਼ ਦੀ ਅਜ਼ਾਦੀ ਲਈ ਜੂਝੇ ਸ਼ਹੀਦ ਭਗਤ ਸਿੰਘ ਦੇ ਸੁਪਨਿਆਂ ਦਾ ਭਾਰਤ ਅਜੇ ਨਹੀਂ ਸਿਰਜਿਆ ਜਾ ਸਕਿਆ।

ਦੇਸ਼ ਦੀ ਅਜ਼ਾਦੀ ਦੇ ਪੰਜਾਹ ਸਾਲਾਂ ਵਿੱਚ ਸੈਂਕੜੇ ਵਾਰ ਧਰਮ ਦੇ ਨਾਂ ਤੇ ਦੰਗੇ ਹੋ ਚੁੱਕੇ ਹਨ। ਦੇਸ਼ ਦੀ ਅਜ਼ਾਦੀ ਤੋਂ ਬਾਅਦ ਰੂਪ-ਕੰਵਰ ਨੂੰ ਸਤੀ ਕੀਤਾ ਜਾਣਾ ਬੰਦ ਨਹੀਂ ਕੀਤਾ। ਅਜੇ ਇਸੇ ਦਹਾਕੇ ਹੀ ਬਾਬਰੀ ਮਸਜਿਦ ਗਿਰਾਈ ਗਈ ਹੈ। ਪਿਛਲੇ ਦਹਾਕੇ ਵਿੱਚ ਹੀ ਪੰਜਾਬ ਅੰਦਰ ਧਰਮ ਦੇ ਨਾਂ ਤੇ ਕਤਲੋ-ਗਾਰਤ ਮੱਚੀ ਸੀ। ਹੋਰ ਤੇ ਹੋਰ ਪਿਛਲੇ ਪੰਜਾਬ ਵਰਗੇ ਆਧੁਨਿਕ ਸਮਝੇ ਜਾਂਦੇ ਸੂਬੇ ਅੰਦਰ ਬਲੀ ਦੇਣ ਵਰਗੀ ਘਿਨਾਉਣੀ ਘਟਨਾ ਵਾਪਰੀ ਹੈ। ਕੀ ਇਹ ਸਾਡੇ ਅਜੇ ਵੀ ਮਾਨਸਿਕ ਗੁਲਾਮ ਹੋਣ ਦੀ ਨਿਸ਼ਾਨੀ ਨਹੀਂ ਹੈ ?

ਦੇਸ਼ ਨੂੰ ਅਨਪੜ੍ਹਤਾ, ਗਰੀਬੀ, ਫਿਰਕਾਪ੍ਰਸਤੀ, ਭ੍ਰਿਸ਼ਟਾਚਾਰ, ਬੇਰੁਜ਼ਗਾਰੀ ਤੋਂ ਇਲਾਵਾ ਅੰਧ-ਵਿਸ਼ਵਾਸਾਂ ਨੇ ਗ੍ਰਸਿਆ ਹੋਇਆ ਹੈ। ਇਸ ਤਰ੍ਹਾਂ ਲਗਦਾ ਹੈ ਕਿ ਦੇਸ਼ ਦੀ ਆਜ਼ਾਦੀ ਤੋਂ ਬਾਦ ਵਿਗਿਆਨ ਅਤੇ ਤਕਨਾਲੋਜੀ ਦੇ ਖੇਤਰਾਂ ਵਿੱਚ ਹੋਈ ਤਰੱਕੀ ਦਾ ਲਾਭ ਇੱਕ ਛੋਟੇ ਜਿਹੇ ਉੱਚ ਵਰਗ ਤੱਕ ਹੀ ਸੀਮਤ ਹੋ ਕੇ ਰਹਿ ਗਿਆ ਹੈ। ਵਿਗਿਆਨ ਦੀ ਉਨਤੀ ਨਾਲ ਆਮ ਆਦਮੀ ਦਾ ਜੀਵਨ-ਪੱਧਰ ਜਿੰਨਾ ਉੱਚਾ ਚੁੱਕਿਆ ਜਾਣਾ ਚਾਹੀਦਾ ਸੀ, ਉਨਾ ਨਹੀਂ ਚੁੱਕਿਆ ਗਿਆ ਹੈ। ਇਸ ਲਈ ਸਾਫ਼ ਤੌਰ ਤੇ ਗੈਰ-ਵਿਗਿਆਨਕ ਫਲਸਫ਼ਾ ਜ਼ੁੰਮੇਵਾਰ ਹੈ। ਜੋ ਮਨੁੱਖ ਦਾ ਧਿਆਨ ਸ਼ੋਸ਼ਣ ਵੱਲੋਂ ਹਟਾਕੇ ਕਿਸਮਤ ਵੱਲ ਲਾਉਂਦਾ ਹੈ।

ਅੱਜ ਜੇ ਅਸੀਂ ਦੇਸ਼ ਦੀ ਅਜ਼ਾਦੀ ਦੇ ਪੰਜਾਹ ਸਾਲਾਂ ਦਾ ਨਿਰਪੱਖ ਮੁਲਾਂਕਣ ਕਰੀਏ ਤਾਂ ਸਾਡੀਆਂ ਪ੍ਰਾਪਤੀਆਂ ਵੀ ਘੱਟ ਨਹੀਂ ਹਨ ਪਰ ਇਸਦੇ ਨਾਲ ਹੀ ਸਾਡੀਆਂ ਸਮੱਸਿਆਵਾਂ ਵੀ ਬਹੁਤ ਹਨ। ਆਓ ਦੇਸ਼ ਦੀ ਆਜ਼ਾਦੀ ਦੀ ਪੰਜਾਹਵੀਂ ਵਰ੍ਹੇ ਗੰਢ ਤੇ ਸੰਕਲਪ ਕਰੀਏ ਕਿ ਦੇਸ਼ ਨੂੰ ਪਿੱਛੇ ਲੈ ਜਾਣ ਵੀ ਅਧਿਆਤਮਵਾਦੀ-ਰਹੱਸਵਾਦੀ-ਕਿਸਮਤਵਾਦੀ ਫਿਰਕਾਪ੍ਰਸਤੀ ਵਾਲੀ ਵਿਚਾਰਧਾਰਾ ਦੀ ਗੁਲਾਮੀ ਛੱਡਕੇ ਵਿਗਿਆਨਕ, ਤਰਕਸ਼ੀਲ, ਧਰਮ-ਨਿਰਪੱਖ, ਮਾਨਵਵਾਦੀ ਸੋਚ ਦਾ ਝੰਡਾ ਉੱਚਾ ਕਰੀਏ।

# ਵਿਗਿਆਨਕ ਗਿਆਨ-ਸ਼ਾਸਤਰ

ਰਾਜਿੰਦਰ ਪਾਲ ਸਿੰਘ (ਡਾ.)

ਹਰ ਮਨੁੱਖ ਆਪਣੇ ਆਲੇ ਦੁਆਲੇ ਤੋਂ ਗਿਆਨ ਗ੍ਰਹਿਣ ਕਰਦਾ ਹੈ ਪਰ ਉਸਦਾ ਗ੍ਰਹਿਣ ਕੀਤਾ ਸਾਰਾ ਗਿਆਨ ਹਮੇਸ਼ਾ ਸਹੀ ਨਹੀਂ ਹੁੰਦਾ ਸੋ ਗਿਆਨ ਅਤੇ ਅਗਿਆਨ ਵਿੱਚ ਨਿਖੇੜਾ ਕਰਨ ਲਈ ਮਨੁੱਖ ਨੂੰ ਗਿਆਨ ਗ੍ਰਹਿਣ ਕਰਨ ਦੀ ਵਿਧੀ ਦੇ ਵਿਗਿਆਨਕ ਸਰੂਪ ਬਾਰੇ ਜਾਣਨਾ ਜਰੂਰੀ ਹੈ। ਦਰਸ਼ਨ-ਸ਼ਾਸਤਰ ਵਿੱਚ ਇਸਨੂੰ ਗਿਆਨ-ਸ਼ਾਸਤਰ ਆਖਦੇ ਹਨ। ਵਿਗਿਆਨਕ ਸੋਚ ਲਈ ਵਿਗਿਆਨਕ ਗਿਆਨ-ਸ਼ਾਸਤਰ ਉਸਾਰਨਾ ਜਰੂਰੀ ਹੈ। ਇਸ ਲੇਖ ਵਿੱਚ ਅਸੀਂ ਹੇਠ ਲਿਖੇ ਅਨੁਸਾਰ ਪੜਾਅਵਾਰ ਇਸ ਸਮੱਸਿਆ ਤੇ ਚਰਚਾ ਕਰਾਂਗੇ।

1. ਮਨੁੱਖ ਦੀ ਗਿਆਨ-ਗ੍ਰਹਿਣ ਕਰਨ ਦੀ ਵਿਧੀ।
2. ਭਾਰਤੀ ਦਰਸ਼ਨ ਵਿੱਚ ਪ੍ਰਚਲਿਤ ਵਿਧੀਆਂ ਦਾ ਮੁਲਾਂਕਣ।
3. ਪੱਛਮੀ ਦਰਸ਼ਨ ਵਿੱਚ ਪ੍ਰਚਲਿਤ ਵਿਧੀਆਂ ਦਾ ਮੁਲਾਂਕਣ।
4. ਪ੍ਰਚਲਿਤ ਵਿਧੀਆਂ ਦੇ ਦੋਸ਼ਾਂ ਤੋਂ ਬਚਣ ਲਈ ਵਿਗਿਆਨਕ ਵਿਧੀ ਦੀ ਤਲਾਸ਼।

ਮਨੁੱਖ ਆਪਣੇ ਆਲੇ ਦੁਆਲੇ ਬਾਰੇ ਜਿੰਨਾ ਵੀ ਗਿਆਨ ਹਾਸਲ ਕਰਦਾ ਹੈ ਇਸ ਲਈ ਸਿਰਫ਼ ਅਤੇ ਸਿਰਫ਼ ਗਿਆਨ-ਇੰਦਰੀਆਂ ਹੀ ਜ਼ਿੰਮੇਵਾਰ ਹਨ। ਮਨੁੱਖੀ ਮਨ ਸ਼ਿਰਫ਼ ਗਿਆਨ ਇੰਦਰੀਆਂ ਰਾਹੀਂ ਹੀ ਗਿਆਨ ਗ੍ਰਹਿਣ ਕਰ ਸਕਦਾ ਹੈ। ਮਨੁੱਖ ਪੰਜ ਗਿਆਨ ਇੰਦਰੀਆਂ ਅੱਖਾਂ (ਵੇਖਣ), ਕੰਨ (ਸੁਣਨ), ਨੱਕ (ਸੁੰਘਣ), ਜੀਭ (ਚੱਖਣ) ਅਤੇ ਚਮੜੀ (ਸਪਰਸ਼) ਰਾਹੀਂ ਬਾਹਰੀ ਜਗਤ ਤੋਂ ਸੰਵੇਦਨਾਵਾਂ ਪ੍ਰਾਪਤ ਕਰਦਾ ਹੈ। ਨਿਰਜੀਵ ਭੌਤਿਕ ਪਦਾਰਥਾਂ ਤੋਂ ਸਜੀਵ ਮਨੁੱਖ ਤੱਕ ਦਾ ਜੀਵ ਵਿਕਾਸ ਦਰਸਾਉਂਦਾ ਹੈ ਕਿ ਮੁੱਢਲੇ ਜ਼ਾਨਦਾਰ ਇੱਕ ਸੈੱਲ ਵਾਲੇ ਜੀਵਾਂ ਵਿੱਚ ਸਾਰਾ ਕੰਮ ਇੱਕ ਸੈੱਲ ਵਿੱਚ ਹੀ ਹੁੰਦਾ ਸੀ। ਇਸ ਆਰੰਭਿਕ ਅਮੀਬਾ ਵਗੈਰਾ ਨੂੰ ਭੋਜਨ ਆਦਿ ਦੀ ਜਾਣਕਾਰੀ ਸੈੱਲ ਦੇ ਵਾਧਿਆਂ ਨਾਲ ਹੀ ਮਿਲ ਜਾਂਦੀ ਸੀ ਪਰ ਜਿਉਂ-ਜਿਉਂ ਜੀਵ-ਵਿਕਾਸ ਦੌਰਾਨ ਵੱਡੇ ਜੀਵ ਹੋਂਦ ਵਿੱਚ ਆਉਂਦੇ ਗਏ ਉਵੇਂ ਹੀ ਗਿਆਨ ਗ੍ਰਹਿਣ ਕਰਨ ਦਾ ਕੰਮ ਵੱਖਰੇ ਵਿਸ਼ੇਸ਼ ਸੈੱਲ ਕਰ ਲੱਗ ਪਏ ਅਤੇ ਹੋਰ ਉਚੇਰੇ ਪੱਧਰ 'ਤੇ ਇਨ੍ਹਾਂ ਵਿਸ਼ੇਸ਼ ਸੈੱਲਾਂ ਦਾ ਆਪਸੀ ਤਾਲਮੇਲ ਵਿਕਸਿਤ ਹੋ ਗਿਆ ਜਿਸਨੇ ਨਰਵਸ ਸਿਸਟਮ ਦੀ ਨੀਂਹ ਰੱਖੀ। ਸੋ ਮਨੁੱਖ ਦੀਆਂ ਗਿਆਨ-ਇੰਦਰੀਆਂ ਅਤੇ ਦਿਮਾਗ ਹੌਲੀ ਹੌਲੀ ਵਿਕਾਸ ਕਰ ਕੇ ਬਣਿਆ ਹੈ। ਇਨ੍ਹਾਂ ਦਾ ਮੰਤਵ ਆਲੇ ਦੁਆਲੇ ਬਾਰੇ ਜਾਣਕਾਰੀ ਦੇਣਾ ਹੈ, ਇਹ ਜਾਣਕਾਰੀ ਛੋਟੇ ਜੀਵਾਂ ਵਾਂਗ ਹੀ ਜਿਉਂਦੇ ਰਹਿਣ ਦੀ ਅਮਲੀ ਸਰਗਰਮੀ ਦੀ ਲੋੜ ਲਈ ਚਾਹੀਦੀ ਹੁੰਦੀ ਹੈ। ਸੋ ਮਨੁੱਖ ਦੀ ਗਿਆਨ ਇੰਦਰੀਆਂ ਦਾ ਕੰਮ ਮਨੁੱਖ ਨੂੰ ਆਲੇ ਦੁਆਲੇ ਬਾਰੇ ਚਾਹੀਦੀ ਜਾਣਕਾਰੀ ਦੇਣਾ ਹੈ ਉਹ ਇਸੇ ਕੰਮ ਲਈ ਵਿਕਸਿਤ ਹੋਈਆਂ ਹਨ ਅਤੇ ਇਹੀ ਕੰਮ ਕਰਦੀਆਂ ਹਨ। ਮਨੁੱਖੀ ਦਿਮਾਗ, ਗਿਆਨ ਇੰਦਰੀਆਂ ਦੁਆਰਾ ਪ੍ਰਾਪਤ ਗਿਆਨ ਨੂੰ ਇਕੱਤਰ ਕਰਨ, ਵਿਸ਼ਲੇਸ਼ਣ ਕਰਨ ਅਤੇ ਸਿੱਟੇ ਆਦਿ ਕੱਢਣ ਦਾ ਗੁੰਝਲਦਾਰ ਕੰਮ ਕਰਦਾ ਹੈ। ਮਨੁੱਖੀ ਦਿਮਾਗ ਦੇ ਬੁਨਿਆਦੀ ਤੌਰ ਤੇ ਪਦਾਰਥਕ ਹੋਣ ਦੇ ਬਾਵਜੂਦ ਇਸਦੀਆਂ ਜੀਵ-ਰਸਾਇਣਕ ਕਿਰਿਆਵਾਂ ਵਿਸ਼ੇਸ਼ ਮਾਨਸਿਕ ਕਿਰਿਆਵਾਂ ਨੂੰ ਜਨਮ ਦਿੰਦੀਆਂ ਹਨ।

ਹੁਣ ਸਮੱਸਿਆ ਪੈਦਾ ਹੁੰਦੀ ਹੈ ਕਿ ਕਈ ਵਾਰੀ ਮਨੁੱਖ ਦੀਆਂ ਗਿਆਨ-ਇੰਦਰੀਆਂ ਧੋਖਾ ਦੇ ਜਾਂਦੀਆਂ ਹਨ। ਰੇਗਿਸਤਾਨ ਵਿੱਚ ਮ੍ਰਿਗ ਤ੍ਰਿਸ਼ਨਾ ਰਾਹੀਂ ਨਖਲਿਸਤਾਨ ਦਿਖਾਈ ਦਿੰਦਾ ਹੈ। ਪਾਣੀ ਵਿੱਚ ਡੁੱਬੀ ਸੋਟੀ ਟੇਢੀ ਦਿਖਾਈ ਦਿੰਦੀ ਹੈ। ਜੁਕਾਮ ਸਮੇਂ ਦੁਰਗੰਧ-ਸੁਗੰਧ ਵਿੱਚ ਫਰਕ ਪਤਾ ਨਹੀਂ ਲਗਦਾ। ਜੀਭ ਵੀ ਅਣਗਿਣਤ ਵਾਰ ਗਲਤ ਸੁਆਦ ਦੱਸ ਦਿੰਦੀ ਹੈ ਉਦਾਹਰਨ ਵਜੋਂ ਮਿਰਚ ਖਾਣ ਤੋਂ ਬਾਅਦ ਠੰਢੀ ਚਾਹ ਵੀ ਤੱਤੀ ਲਗਦੀ ਹੈ। ਚਮੜੀ ਵੀ ਧੋਖਾ ਦੇ ਦਿੰਦੀ ਹੈ, ਠੰਢੇ ਪਾਣੀ ਅਤੇ ਗਰਮ ਪਾਣੀ ਵਿੱਚ ਜੇ ਇੱਕ-ਇੱਕ ਹੱਥ ਪਾਈਏ ਅਤੇ ਫੇਰ ਦੋਨੋਂ ਹੱਥ ਦਰਮਿਆਨੇ ਪਾਣੀ ਵਿੱਚ ਪਾਈਏ ਤਾਂ ਠੰਢੇ ਪਾਣੀ ਵਾਲੇ ਹੱਥ ਨੂੰ ਦਰਮਿਆਨਾ ਪਾਣੀ ਗਰਮ ਲੱਗੇਗਾ ਜਦੋਂ ਕਿ ਗਰਮ ਪਾਣੀ ਵਾਲੇ ਹੱਥ ਨੂੰ ਦਰਮਿਆਨਾ ਪਾਣੀ ਠੰਢਾ ਲੱਗੇਗਾ। ਸੋ ਗਿਆਨ ਇੰਦਰੀਆਂ ਕਈ ਵਾਰ ਧੋਖਾ ਦੇ ਦਿੰਦੀਆਂ ਹਨ ਪਰ ਇਸ ਦੇ ਬਾਵਜੂਦ ਬਾਹਰੀ ਜਗਤ ਬਾਰੇ ਗਿਆਨ ਸਿਰਫ਼ ਗਿਆਨ ਇੰਦਰੀਆਂ ਹੀ ਦੇ ਸਕਦੀਆਂ ਹਨ। ਗਿਆਨ ਇੰਦਰੀਆਂ ਤੇ ਯਕੀਨ ਕਰਨਾ ਚਾਹੀਦਾ ਹੈ ਕਿਉਂਕਿ

(ੳ) ਗਿਆਨ ਇੰਦਰੀਆਂ ਤੋਂ ਬਗੈਰ ਹੋਰ ਕੋਈ ਗਿਆਨ ਗ੍ਰਹਿਣ ਕਰਨ ਦਾ ਸਾਧਨ ਨਹੀਂ ਹੈ।
(ਅ) ਗਿਆਨ ਇੰਦਰੀਆਂ ਹਰ ਸਮੇਂ ਧੋਖਾ ਨਹੀ ਦਿੰਦੀਆਂ।
(ੲ) ਗਿਆਨ ਇੰਦਰੀਆਂ ਦੇ ਧੋਖੇ ਨੂੰ ਸੁਧਾਰਿਆ ਜਾ ਸਕਦਾ ਹੈ।

ਇਸ ਸੁਧਾਰ ਲਈ ਹੇਠ ਲਿਖੇ ਤਰੀਕੇ ਹਨ :

**1. ਅਮਲੀ ਸਰਗਰਮੀ** : ਹੋਰ ਜੀਵਾਂ ਵਾਂਗ ਮਨੁੱਖ ਦੀਆਂ



ਆਰੰਭਿਕ ਸਮੇਂ ਦੀਆਂ ਬੁਨਿਆਦੀ ਕ੍ਰਿਆਵਾਂ ਜਿਉਂਦੇ ਰਹਿਣ ਨਾਲ ਜੁੜੀਆਂ ਹੋਈਆਂ ਸਨ ਇਸ ਕਰਕੇ ਉਸਦੀਆਂ ਗਿਆਨ-ਇੰਦਰੀਆਂ ਕਿਸੇ ਵਸਤ-ਵਰਤਾਰੇ ਬਾਰੇ ਗਿਆਨ ਗ੍ਰਹਿਣ ਹੀ ਨਹੀਂ ਕਰਦੀਆਂ ਸਨ ਸਗੋਂ ਉਸਨੂੰ ਅਮਲੀ ਪੱਧਰ ਤੇ ਵਰਤਕੇ ਵੇਖਦੀਆਂ ਸਨ। ਜੇ ਗਿਆਨ ਇੰਦਰੀਆਂ ਰਾਹੀਂ ਪ੍ਰਾਪਤ ਗਿਆਨ ਅਤੇ ਅਮਲੀ ਵਰਤਾਵੇ ਵਿੱਚ ਕੋਈ ਵਿਰੋਧ ਹੁੰਦਾ ਤਾਂ ਉਹ ਆਪਣੇ ਗਿਆਨ ਨੂੰ ਅਮਲੀ ਨਤੀਜੇ ਨਾਲ ਸੋਧ ਲੈਂਦਾ ਹੈ। ਉਦਾਹਰਨ ਵਜੋਂ ਜੇ ਪਿਆਸੇ ਮਨੁੱਖ ਨੂੰ ਰੇਗਿਸਤਾਨ ਵਿੱਚ ਮ੍ਰਿਗਤ੍ਰਿਸ਼ਨਾ ਕਾਰਨ ਦੂਰ ਪਾਣੀ ਦਾ ਭੁਲੇਖਾ ਵੀ ਪੈ ਜਾਂਦਾ ਹੈ ਤਾਂ ਅਮਲੀ ਪੱਧਰ ਤੇ ਜਦੋਂ ਉਹ ਉਥੇ ਪਹੁੰਚ ਜਾਂਦਾ ਹੈ ਤਾਂ ਭੁਲੇਖਾ ਦੂਰ ਹੋ ਜਾਂਦਾ ਹੈ। ਸੋ ਗਿਆਨ ਦੀ ਅਸਲੀ ਕਸਵੱਟੀ ਅਮਲੀ ਸਰਗਰਮੀ ਹੈ।

**2. ਮਨੁੱਖੀ ਸਾਂਝੀ ਸੋਚ** : ਮਨੁੱਖ ਦਾ ਦੂਜਿਆਂ ਜਾਨਵਰਾਂ ਤੋਂ ਵਧੇਰੇ ਵਿਕਸਿਤ ਹੋਣ ਦਾ ਕਾਰਨ ਉਸਦਾ ਆਪਣੇ ਗਿਆਨ ਨੂੰ ਦੂਜਿਆਂ ਮਨੁੱਖਾਂ ਨਾਲ ਸਾਂਝਾ ਕਰਨ ਦੀ ਸਮਰੱਥਾ ਵਿੱਚੋਂ ਨਿਕਲਿਆ ਹੈ। ਮਨੁੱਖ ਤੋਂ ਬਿਨਾਂ ਦੂਜਿਆਂ ਜਾਨਵਰਾਂ ਵਿੱਚ ਪ੍ਰਵਿਰਤੀ ਵਜੋਂ ਮੌਜੂਦ ਸੂਝ ਤੋਂ ਇਲਾਵਾ ਬਾਕੀ ਹਾਸਲ ਕੀਤਾ ਗਿਆਨ ਜਾਨਵਰ ਦੀ ਮੌਤ ਨਾਲ ਹੀ ਖਤਮ ਹੋ ਜਾਂਦਾ ਹੈ ਅਤੇ ਜੀਵਨ ਦੌਰਾਨ ਵੀ ਉਹ ਆਪਣਾ ਹਾਸਲ ਕੀਤਾ ਗਿਆਨ ਦੂਜੇ ਜਾਨਵਰ ਨੂੰ ਦੱਸ ਨਹੀਂ ਸਕਦਾ। ਸੌਖੇ ਸ਼ਬਦਾਂ ਵਿੱਚ ਇੱਕ ਜਾਨਵਰ ਦਾ ਸਿੱਖਿਆ ਦੂਜੇ ਦੇ ਕੰਮ ਨਹੀਂ ਆਉਂਦਾ। ਇਸਦੇ ਉਲਟ ਮਨੁੱਖ ਕੋਲ ਭਾਸ਼ਾ ਪ੍ਰਬੰਧ ਹੋਣ ਕਾਰਨ ਮਨੁੱਖ ਵੱਲੋਂ ਹਾਸਲ ਗਿਆਨ ਇੱਕ ਦੂਜੇ ਨਾਲ ਸਾਂਝਾ ਹੁੰਦਾ ਰਹਿੰਦਾ ਹੈ ਅਤੇ ਪੀੜ੍ਹੀ ਦਰ ਪੀੜ੍ਹੀ ਗਿਆਨ ਅੱਗੇ ਸੰਚਾਰਿਤ ਹੁੰਦਾ ਰਹਿੰਦਾ ਹੈ। ਮਨੁੱਖ ਆਪਣੇ ਗਿਆਨ ਨੂੰ ਦੂਜਿਆਂ ਨਾਲ ਸਾਂਝਾ ਕਰਦਾ ਰਹਿੰਦਾ ਹੈ। ਇਸ ਪ੍ਰਕਾਰ ਉਹ ਯਥਾਰਥ ਬਾਰੇ ਸਾਂਝੀ ਸੰਕਲਪਨਾ ਬਣਾਉਂਦਾ ਹੈ। ਇਸ ਪ੍ਰਕਾਰ ਵਿਅਕਤੀਗਤ ਪੱਧਰ ਤੇ ਰਹਿਣ ਵਾਲੀਆਂ ਘਾਟਾਂ ਦੂਰ ਹੁੰਦੀਆਂ ਰਹਿੰਦੀਆਂ ਹਨ। ਉਦਾਹਰਨ ਵਜੋਂ ਮਾਨਸਿਕ ਜਾਂ ਸਰੀਰਕ ਵਿਗਾੜ ਕਾਰਨ ਕਿਸੇ ਵਿਅਕਤੀ ਦੀਆਂ ਗਿਆਨ-ਇੰਦਰੀਆਂ ਗਲਤੀ ਖਾ ਸਕਦੀਆਂ ਹਨ ਜਿਵੇਂ ਮਲੇਰੀਏ ਦੇ ਸ਼ਿਕਾਰ ਵਿਅਕਤੀ ਨੂੰ ਠੰਡ ਲੱਗ ਸਕਦੀ ਹੈ। ਮਾਨਸਿਕ ਰੋਗੀ ਨੂੰ ਕਿਸੇ ਦਰਖ਼ਤ ਥੱਲੇ 'ਭੂਤਾਂ ਦਾ ਗਿੱਧਾ' ਸੁਣਾਈ ਦੇ ਸਕਦਾ ਹੈ। ਪਰ ਦੂਜੇ ਵਿਅਕਤੀ ਉਨ੍ਹਾਂ ਦੇ ਵਿਅਕਤੀਗਤ ਅਨੁਭਵਾਂ ਨੂੰ ਪ੍ਰਵਾਨਗੀ ਨਹੀਂ ਦੇਣਗੇ। ਸੋ ਸਾਂਝੀ ਅਮਲੀ ਸਰਗਰਮੀ ਨਾਲ ਮਨੁੱਖ ਆਪਣੀਆਂ ਗਿਆਨ ਇੰਦਰੀਆਂ ਦੇ ਕਦੇ ਕਦਾਂਈ ਫੇਲ੍ਹ ਹੋ ਜਾਣ ਤੇ ਕਾਬੂ ਪਾ ਲੈਂਦਾ ਹੈ। ਇਥੇ ਇਹ ਸਪਸ਼ਟ ਕਰਨਾ ਜਰੂਰੀ ਹੈ ਕਿ ਅਜਿਹੀ ਸੁਧਾਈ ਸਮੇਂ ਗਿਆਨ-ਇੰਦਰੀਆਂ ਹੀ ਮੁੜ ਕੰਮ ਆਉਂਦੀਆਂ ਹਨ।

**3. ਸੰਦਾਂ ਦੀ ਵਰਤੋਂ** : ਮਨੁੱਖ ਨੇ ਆਪਣੇ ਜੀਵ-ਵਿਕਾਸ ਦੌਰਾਨ ਹੀ ਆਪਣੀ ਸਰੀਰਕ ਸਮਰੱਥਾ ਵਧਾਉਣ ਲਈ ਸੰਦਾਂ ਦੀ ਖੋਜ ਕੀਤੀ ਅਤੇ ਵਰਤੋਂ ਸ਼ੁਰੂ ਕੀਤੀ ਸੀ। ਇਹ ਸੰਦਾਂ ਦੀ ਵਰਤੋਂ ਨੇ ਹੀ ਉਸਨੂੰ ਦੂਜੇ ਜਾਨਵਰਾਂ ਤੋਂ ਨਿਖੇੜਕੇ ਸਭਿਆਚਾਰ ਸਿਰਜਣ ਦੇ ਸਮਰੱਥ ਬਣਾਇਆ ਹੈ। ਮਨੁੱਖ ਨੇ ਆਪਣੀਆਂ ਗਿਆਨ-ਇੰਦਰੀਆਂ ਦੀਆਂ ਸੀਮਾਵਾਂ ਤੇ ਕਾਬੂ ਪਾਉਣ ਅਤੇ ਸਮਰੱਥਾ ਵਧਾਉਣ ਲਈ ਵੀ ਤਕਨੀਕੀ ਸੰਦਾਂ ਦੀ ਘਾੜਤ ਘੜੀ ਹੈ। ਉਦਾਹਰਨ ਵਜੋਂ ਨੰਗੀ ਅੱਖ ਬਹੁਤ ਛੋਟੀਆਂ ਅਤੇ ਬਹੁਤ ਦੂਰ ਦੀਆਂ ਚੀਜਾਂ ਨੂੰ ਨਹੀਂ ਵੇਖ ਸਕਦੀ ਪਰ ਸੂਖਮਦਰਸ਼ੀ ਅਤੇ ਦੂਰਬੀਨ ਰਾਹੀਂ ਮਨੁੱਖ ਨੇ ਆਪਣੀ ਇਸ ਅਸਮਰਥਾ ਤੇ ਕਾਬੂ ਪਾਇਆ ਹੈ। ਇਸ ਪ੍ਰਕਾਰ ਮਨੁੱਖ ਨੇ ਯਥਾਰਥ ਪ੍ਰਤੀ ਆਪਣੀਆਂ ਗਲਤ ਧਾਰਨਾਵਾਂ ਨੂੰ ਦਰੁਸਤ ਕੀਤਾ ਹੈ ਜਿਵੇਂ ਸੂਖਮਦਰਸ਼ੀ ਦੀ ਕਾਢ ਤੋਂ ਪਹਿਲਾਂ ਬੈਕਟੀਰੀਆ ਵਰਗੇ ਛੋਟੇ ਜੀਵ ਨਾ ਦੇਖ ਸਕਣ ਕਰਕੇ ਉਹ ਇਨ੍ਹਾਂ ਦੀ ਹੋਂਦ ਤੋਂ ਅਣਜਾਣ ਸੀ ਅਤੇ ਇਸੇ ਕਾਰਨ ਇਨ੍ਹਾਂ ਦੁਆਰਾ ਕੀਤੀਆਂ ਜਾਣ ਵਾਲੀਆਂ ਬਹੁਤ ਸਾਰੀਆਂ ਬਿਮਾਰੀਆਂ ਦੇ ਹੋਰ ਗਲਤ ਕਾਰਨ ਮਿੱਥ ਲੈਂਦਾ ਸੀ। ਇਸੇ ਪ੍ਰਕਾਰ ਟੈਲੀਫ਼ੋਨ, ਵਾਇਰਲੈਸ ਆਦਿ ਨੇ ਮਨੁੱਖੀ ਕੰਨਾਂ ਦੀ ਸਮਰੱਥਾ ਵਧਾ ਦਿੱਤੀ ਹੈ। ਥਰਮਾਮੀਟਰ ਨਾਲ ਹੱਥ ਦੇ ਸਪਰਸ਼ ਵਿੱਚ ਲੱਗਣ ਵਾਲੀ ਗ਼ਲਤੀ ਖਤਮ ਹੋ ਗਈ ਹੈ। ਇੰਦਰੀਆਂ ਦੀ ਅਸਮਰਥਾ ਕਾਰਨ ਗਿਆਨ ਗ੍ਰਹਿਣ ਵਿੱਚ ਰਹਿਣ ਵਾਲੀ ਘਾਟ ਨੂੰ ਤਕਨੀਕੀ ਸੰਦਾਂ ਨੇ ਕਾਫ਼ੀ ਹੱਦ ਤੱਕ ਪੂਰ ਦਿੱਤਾ ਹੈ।

ਗਿਆਨ ਗ੍ਰਹਿਣ ਕਰਨ ਲਈ ਗਿਆਨ ਇੰਦਰੀਆਂ ਹੀ ਸਾਧਨ ਹਨ। ਗਿਆਨ ਇੰਦਰੀਆਂ ਦੀਆਂ ਘਾਟਾਂ ਦੂਰ ਕਰਨ ਲਈ ਮਨੁੱਖ ਨੇ ਸਾਂਝੀ, ਅਮਲੀ, ਪ੍ਰਯੋਜਨ-ਮੁੱਖ ਸਰਗਰਮੀ ਨਾਲ ਭਾਸ਼ਾ ਅਤੇ ਸੰਦਾਂ ਦੀ ਕਾਢ ਕੱਢਕੇ ਇੰਦਰੀਆਂ ਦੀ ਕਮਜ਼ੋਰੀ 'ਤੇ ਕਾਬੂ ਪਾਇਆ ਹੈ।

ਇਸ ਆਰੰਭਿਕ ਜਾਣਕਾਰੀ ਤੋਂ ਬਾਦ ਅਸੀਂ ਭਾਰਤੀ ਦਰਸ਼ਨ ਵੱਲ ਮੁੜਦੇ ਹਾਂ। ਭਾਰਤੀ ਦਰਸ਼ਨ ਦੀ ਗਿਆਨ ਮੀਮਾਸਾਂ ਹੇਠ ਲਿਖੇ ਅਨੁਸਾਰ ਹੈ।

**1. ਪ੍ਰਤੱਖ :** ਪ੍ਰਤੱਖ ਤੋਂ ਭਾਵ ਅੱਖਾਂ ਨਾਲ ਦੇਖੀ ਹੈ। ਪਰ ਦਰਸ਼ਨ ਵਿੱਚ ਇਸਦਾ ਅਰਥ ਪੰਜ ਗਿਆਨ ਇੰਦਰੀਆਂ ਦੁਆਰਾ ਪ੍ਰਾਪਤ ਸਿੱਧੇ ਤੌਰ ਤੇ ਗਿਆਨ ਤੋਂ ਹੀ ਹੈ। ਮਨੁੱਖ ਦਾ ਸਾਰਾ ਗਿਆਨ ਇਸੇ ਵਿਧੀ ਰਾਹੀਂ ਹੀ ਪ੍ਰਾਪਤ ਹੁੰਦਾ ਹੈ। ਪਰ ਹਰ ਵਿਅਕਤੀ ਵਿਅਕਤੀਗਤ ਪੱਧਰ ਤੇ ਸਾਰਾ

ਗਿਆਨ ਪ੍ਰਤੱਖ ਰਾਹੀਂ ਪ੍ਰਾਪਤ ਨਹੀਂ ਕਰ ਸਕਦਾ ਕਿਉਂਕਿ ਇਸ ਤਰ੍ਹਾਂ ਤਾਂ ਹਰ ਵਿਅਕਤੀ ਨੂੰ ਆਰੰਭ ਤੋਂ ਸ਼ੁਰੂ ਕਰਨਾ ਪਵੇਗਾ ਜੋ ਕਿ ਠੀਕ ਨਹੀਂ ਹੋਵੇਗਾ। ਸਪਸ਼ਟ ਹੋਣਾ ਚਾਹੀਦਾ ਹੈ ਕਿ ਮਨੁੱਖ ਜਾਤੀ ਨੇ ਜਿੰਨਾ ਗਿਆਨ ਪ੍ਰਾਪਤ ਕੀਤਾ ਹੈ ਉਹ ਪੰਜ ਗਿਆਨ ਇੰਦਰੀਆਂ ਰਾਹੀਂ ਹੀ ਪ੍ਰਾਪਤ ਕੀਤਾ ਹੈ। ਪਰ ਗਿਆਨ ਪ੍ਰਾਪਤੀ ਦੇ ਦੂਜੇ ਸਾਧਨ ਅਨੁਮਾਨ, ਸ਼ਬਦ, ਉਪਮਾਨ ਆਦਿ ਵੀ ਵਰਤੇ ਜਾ ਸਕਦੇ ਹਨ ਪਰ ਜੇ ਕਿਤੇ ਸ਼ੰਕਾ ਹੋਵੇ ਤਾਂ ਅੰਤਿਮ ਪ੍ਰਮਾਣ ਪ੍ਰਤੱਖ ਨੂੰ ਹੀ ਮੰਨਣਾ ਚਾਹੀਦਾ ਹੈ ਕਿਉਂਕਿ ਦੂਜੇ ਸਾਧਨ ਆਖਰੀ ਰੂਪ ਵਿੱਚ ਇਸੇ 'ਤੇ ਹੀ ਅਧਾਰਿਤ ਹਨ।

**2. ਅਨੁਮਾਨ :** ਪ੍ਰਤੱਖ ਦੇ ਪਿੱਛੇ ਆਉਣ ਵਾਲਾ ਅਨੁਮਾਨ ਹੈ। ਪਹਾੜ ਤੇ ਧੂੰਆਂ ਦੇਖਕੇ ਅੱਗ ਦਾ ਅਨੁਮਾਨ ਲਾਇਆ ਜਾ ਸਕਦਾ ਹੈ। ਅਨੁਮਾਨ ਵਿੱਚ ਪ੍ਰਤੱਖ ਅਤੇ ਪੂਰਵ ਅਨੁਭਵ ਦੀ ਯਾਦ ਦੋ ਪੱਖ ਕੰਮ ਕਰਦੇ ਹਨ। ਪੂਰਵ ਅਨੁਭਵ ਪ੍ਰਤੱਖ ਰਾਹੀਂ ਪਹਿਲਾਂ ਹਾਸਲ ਕੀਤੇ ਗਿਆਨ 'ਤੇ ਹੀ ਅਧਾਰਿਤ ਹੁੰਦਾ ਹੈ। ਸੋ ਵਿਗਿਆਨਕ ਸੱਚ ਅਨੁਸਾਰ ਅਨੁਮਾਨ ਤਾਂ ਲਾਇਆ ਜਾ ਸਕਦਾ ਹੈ ਪਰ ਉਸਦੀ ਅੰਤਮ ਪੁਸ਼ਟੀ ਪ੍ਰਤੱਖ ਤੋਂ ਹੋਣੀ ਚਾਹੀਦੀ ਹੈ। ਜੇ ਅਨੁਮਾਨ ਅਮਲੀ ਸਰਗਰਮੀ ਨਾਲ ਟਕਰਾਉਂਦਾ ਹੋਵੇ ਤਾਂ ਉਸ ਦੇ ਸੱਚ-ਝੂਠ ਪਰਖਣ ਲਈ ਪ੍ਰਤੱਖ ਵੱਲ ਮੁੜਨਾ ਪੈਂਦਾ ਹੈ।

**3. ਉਪਮਾਨ :** ਜੋ ਵਸਤੂ ਅਜੇ ਜਾਣੀ ਨਹੀਂ ਉਸ ਬਾਰੇ ਕਿਸੇ ਸਮਰੱਥ ਅਧਿਕਾਰੀ ਵਿਦਵਾਨ ਵਲੋਂ ਦਿੱਤੀ ਜਾਣਕਾਰੀ ਕਿ ਉਹ ਵਸਤੂ ਅਜਿਹੀ ਹੁੰਦੀ ਹੈ, ਉਪਮਾਨ ਹੈ ਜਿਵੇਂ ਟਰਾਮ ਨਾ ਵੇਖਣ ਵਾਲੇ ਨੂੰ ਰੇਲਗੱਡੀ ਵਰਗੀ ਦੱਸ ਕੇ ਸਮਝਾਇਆ ਜਾਂਦਾ ਹੈ। ਉਪਮਾਨ ਦੋ ਪ੍ਰਤੱਖਾਂ ਤੇ ਅਧਾਰਿਤ ਹੁੰਦਾ ਹੈ ਅਤੇ ਸ਼ੰਕਾ ਵੀ ਪ੍ਰਤੱਖ ਦੁਆਰਾ ਹੀ ਦੂਰ ਹੋ ਸਕਦਾ ਹੈ, ਇਸ ਕਰਕੇ ਇਹ ਸੁਤੰਤਰ ਪ੍ਰਮਾਣ ਨਹੀਂ ਹੈ।

**4. ਸ਼ਬਦ :** ਸ਼ਬਦ ਗਿਆਨਵਾਨ ਪੁਰਸ਼ ਦਾ ਕਥਨ ਹੈ। ਭਾਰਤੀ ਦਰਸ਼ਨ ਸ਼ਬਦ ਨੂੰ ਬਹੁਤ ਮਹੱਤਤਾ ਦਿੰਦਾ ਹੈ। ਉਦਾਹਰਨ ਵਜੋਂ ਛੋਟੇ ਬੱਚੇ ਨੂੰ ਸਾਰਾ ਗਿਆਨ ਭਾਸ਼ਾ ਰਾਹੀਂ ਹੁੰਦਾ ਹੈ। ਭਾਸ਼ਾ ਆਪਣੇ ਪ੍ਰਬੰਧ ਕਾਰਨ ਮੌਜੂਦ ਤੋਂ ਨਾ ਮੌਜੂਦ ਪਦਾਰਥਾਂ ਦਾ ਗਿਆਨ ਗ੍ਰਹਿਣ ਕਰਾਉਣ ਦੇ ਸਮਰੱਥ ਹੁੰਦੀ ਹੈ। ਛੋਟੇ ਬੱਚੇ ਨੂੰ 'ਪਾਣੀ' ਅਤੇ 'ਗਿਲਾਸ' ਦਾ ਅੱਡ-ਅੱਡ ਪ੍ਰਤੱਖਬੋਧ ਭਾਸ਼ਾ ਰਾਹੀਂ ਹੋ ਜਾਣ ਤੋਂ ਬਾਅਦ 'ਪਾਣੀ ਵਾਲੇ ਗਿਲਾਸ' ਦਾ ਅਪ੍ਰਤਖ ਬੋਧ ਵੀ ਕਰਾਇਆ ਜਾ ਸਕਦਾ ਹੈ। ਸੋ ਭਾਸ਼ਾ ਸਮੂਰਤ ਤੋਂ ਅਮੂਰਤ ਵੱਲ ਲੈ ਜਾਂਦੀ ਹੈ। ਪ੍ਰਤੱਖ ਤੋਂ ਪ੍ਰਾਪਤ ਸੰਕਲਪ ਬੋਧ ਦੇ ਸ਼ਬਦਾਂ ਦੀ ਧੁਨੀ ਨਾਲ ਜੁੜ ਜਾਣ ਤੋਂ ਬਾਦ ਸ਼ਬਦਾਂ ਰਾਹੀਂ ਮੁੜ ਸੰਕਲਪ ਪੈਦਾ ਹੋਣ ਦੀ ਜੁਗਤ ਕਾਰਨ ਭਾਸ਼ਾ ਆਪਣੇ ਆਪ ਵਿੱਚ ਗਿਆਨ ਗ੍ਰਹਿਣ ਕਰਨ ਦਾ ਪ੍ਰਬੰਧ ਬਣ ਜਾਂਦੀ ਹੈ। ਵਿਗਿਆਨਕ ਦ੍ਰਿਸ਼ਟੀਕੋਣ ਅਨੁਸਾਰ ਭਾਸ਼ਾ ਗਿਆਨ ਗ੍ਰਹਿਣ ਕਰਾਉਣ ਦੇ ਸਮਰੱਥ ਹੈ। ਪਰ ਇਸਦੀ ਸਚਾਈ ਪਰਖਣ ਲਈ ਮੁੜ ਅਧਾਰ ਪ੍ਰਤੱਖ ਹੀ ਬਣਦਾ ਹੈ। ਭਾਰਤੀ ਦਰਸ਼ਨ ਅਨੁਸਾਰ ਵੇਦ ਸੱਚੇ ਹਨ ਪਰ ਸਮੱਸਿਆ ਕੇਵਲ ਵੇਦਾਂ ਤੱਕ ਸੀਮਤ ਨਹੀਂ ਹੈ ਸਗੋਂ ਹਰ ਧਰਮ ਦੇ ਧਾਰਮਿਕ ਗ੍ਰੰਥਾਂ ਬਾਰੇ ਇਹੀ ਦਾਅਵਾ ਕੀਤਾ ਜਾਂਦਾ ਹੈ। ਅਸਲ ਵਿੱਚ ਸੰਸਾਰ ਦੀਆਂ ਸਾਰੀਆਂ ਪੁਸਤਕਾਂ ਮਨੁੱਖ ਰਚਿਤ ਹਨ ਅਤੇ ਉਹਨਾਂ ਦਾ ਠੀਕ-ਗਲਤ ਹੋਣਾ ਵੀ ਲਿਖਣ ਵਾਲੇ ਮਨੁੱਖਾਂ ਦੇ ਠੀਕ-ਗਲਤ ਹੋਣ ਨਾਲ ਜੁੜਿਆ ਹੋਇਆ ਹੈ।

ਵਿਗਿਆਨਕ ਦ੍ਰਿਸ਼ਟੀਕੋਣ ਅਨੁਸਾਰ ਪੁਸਤਕਾਂ ਮਨੁੱਖ ਦੁਆਰਾ ਆਪਣੇ ਗ੍ਰਹਿਣ ਕੀਤੇ ਗਿਆਨ ਦੇ ਅਧਾਰ ਤੇ ਲਿਖੀਆਂ ਹੋਣ ਕਰਕੇ ਠੀਕ-ਗਲਤ ਦੋਵੇਂ ਤਰ੍ਹਾਂ ਦੀਆਂ ਹੋਣ ਦੀ ਸੰਭਾਵਨਾਵਾਂ ਰੱਖਦੀਆਂ ਹਨ। ਕਿਸੇ ਵੀ ਪੁਸਤਕ ਨੂੰ ਗਿਆਨ ਦਾ ਅੰਤਿਮ ਪ੍ਰਮਾਣ ਨਹੀਂ ਮੰਨਿਆ ਜਾ ਸਕਦਾ ਸਗੋਂ ਹਰ ਲਿਖੀ ਗੱਲ ਦਾ ਅੰਤਿਮ ਨਿਪਟਾਰਾ ਤਾਂ ਪ੍ਰਤੱਖ ਅਮਲੀ ਸਰਗਰਮੀ ਨੇ ਹੀ ਕਰਨਾ ਹੈ। ਸ਼ਬਦ/ਭਾਸ਼ਾ/ਪੁਸਤਕਾਂ ਆਧੁਨਿਕ ਸਮੇਂ ਵਿੱਚ ਮਨੁੱਖ ਸਿਰਜਿਤ ਗਿਆਨ ਗ੍ਰਹਿਣ ਕਰਨ ਦਾ ਮਹੱਤਵਪੂਰਨ ਸਾਧਨ ਹੈਣ। ਪਰ ਇਹ ਬੁਨਿਆਦੀ ਨਹੀਂ ਹੈ ਅਤੇ ਇਸਨੂੰ ਅੰਤਿਮ ਪ੍ਰਮਾਣ ਨਹੀਂ ਮੰਨਣਾ ਚਾਹੀਦਾ ਕਿਉਂਕਿ ਜੇ ਗੈਲੀਲੀਓ ਬਾਈਬਲ ਦੀਆਂ ਗੱਲਾਂ ਨੂੰ ਸੱਚ ਮੰਨ ਲੈਂਦਾ ਤਾਂ ਕਦੇ ਵੀ ਨਵੀਆਂ ਖੋਜਾਂ ਨਾ ਹੋ ਸਕਦੀਆਂ।

ਇਸ ਸਬੰਧੀ ਇੱਕ ਬੜੀ ਦਿਲਚਸਪ ਕਥਾ 'ਦੇਸ਼ ਸੇਵਕ' ਦੇ ਐਡੀਟਰ ਕਹਾਣੀਕਾਰ ਸ੍ਰੀ ਗੁਲਜਾਰ ਸਿੰਘ ਸੰਧੂ ਸੁਣਾਉਂਦੇ ਹੁੰਦੇ ਹਨ ਕਿ ਉਹ ਆਪਣੀ ਮਾਤਾ ਜੀ ਤੋਂ ਕੋਈ ਗੱਲ ਮਨਾਉਣ ਲਈ ਅਕਸਰ ਆਖ ਦਿੰਦੇ ਸਨ ਕਿ ਇਹ ਗੱਲ ਤਾਂ ਪੁਸਤਕ ਵਿੱਚ ਲਿਖੀ ਹੈ। ਇਸ ਦਲੀਲ ਸਾਹਮਣੇ ਉਨ੍ਹਾਂ ਦੀ ਮਾਤਾ ਜੀ ਝੱਟ ਮੰਨ ਜਾਂਦੇ ਸਨ। ਵੱਡੇ ਹੋਕੇ ਸ੍ਰੀ ਗੁਲਜ਼ਾਰ ਸਿੰਘ ਕਹਾਣੀਕਾਰ ਬਣ ਗਏ ਅਤੇ ਉਨ੍ਹਾਂ ਦੀਆਂ ਪੁਸਤਕਾਂ ਵੀ ਛਪ ਗਈਆਂ। ਇੱਕ ਦਿਨ ਫਿਰ ਕਿਸੇ ਗੱਲ ਤੇ ਮਾਤਾ ਜੀ ਨਾਲ ਵਿਵਾਦ ਪੈਦਾ ਹੋਇਆ ਤਾਂ ਸ੍ਰੀ ਗੁਲਜ਼ਾਰ ਸਿੰਘ ਨੇ ਆਪਣੇ ਹੱਕ ਵਿੱਚ ਪੁਰਾਣੀ ਦਲੀਲ ਦਿੱਤੀ ਕਿ ਇਹ ਗੱਲ ਤਾਂ ਪੁਸਤਕ ਵਿੱਚ ਲਿਖੀ ਹੈ। ਇਸ ਉਪਰ ਮਾਤਾ ਜੀ ਆਖਿਆ "ਚੁੱਪ ਕਰ ਹੁਣ ਮੈਨੂੰ ਪਤਾ ਲੱਗ ਗਿਆ ਹੈ ਕਿ ਪੁਸਤਕਾਂ ਵੀ ਤੇਰੇ ਵਰਗਿਆਂ ਦੀਆਂ ਹੀ ਲਿਖੀਆਂ ਹੁੰਦੀਆਂ ਹਨ।"



ਸੋ ਸ਼ਬਦ/ਭਾਸ਼ਾ/ਪੁਸਤਕਾਂ ਆਦਿ ਭਾਵੇਂ ਗਿਆਨ ਪ੍ਰਾਪਤੀ ਆਦਿ ਦਾ ਅਹਿਮ ਮਾਧਿਅਮ ਹਨ ਪਰ ਇਹ ਬੁਨਿਆਦੀ ਨਹੀਂ ਹਨ। ਵਿਵਹਾਰਕ ਪੱਧਰ ਤੇ ਗਿਆਨ ਗ੍ਰਹਿਣ ਕਰਨ ਲਈ ਪੁਸਤਕਾਂ ਦਾ ਸਹਾਰਾ ਲੈਣਾ ਪੈਂਦਾ ਹੈ ਅਤੇ ਇਹ ਲੈਣਾ ਵੀ ਚਾਹੀਦਾ ਹੈ ਕਿਉਂਕਿ ਇਹ ਬਹੁਤੇ ਗਿਆਨ ਨੂੰ ਥੋੜ੍ਹੇ ਸਮੇਂ ਵਿੱਚ ਗ੍ਰਹਿਣ ਕਰਨ ਦੇ ਸਮਰੱਥ ਬਣਾਉਂਦੀਆਂ ਹਨ। ਅੱਜ ਆਮ ਗਿਆਨ ਲਈ ਵਿਸ਼ਵਕੋਸ਼ ਅਤੇ ਵਿਸ਼ੇਸ਼ ਗਿਆਨ ਲਈ ਸਮਰੱਥ ਅਧਿਕਾਰੀ ਵਿਦਵਾਨਾਂ ਦੀਆਂ ਪੁਸਤਕਾਂ ਦੇਖੀਆਂ ਜਾ ਸਕਦੀਆਂ ਹਨ ਪਰ ਜੇ ਕਿਸੇ ਗੱਲ ਤੇ ਸ਼ੱਕ ਪਵੇ ਜਾਂ ਅਮਲੀ ਅਨੁਭਵ ਦੇ ਉਲਟ ਜਾਵੇ ਉਥੇ ਪ੍ਰਤੱਖ ਦੇ ਅਧਾਰ ਤੇ ਪੁਨਰ ਪਰਖ ਲੈਣਾ ਚਾਹੀਦਾ ਹੈ।

## ਪੱਛਮੀ ਗਿਆਨ-ਸ਼ਾਸਤਰ

ਪੱਛਮੀ ਦਰਸ਼ਨ ਵਿੱਚ ਵੀ ਗਿਆਨ-ਸ਼ਾਸਤਰ ਉਪਰ ਭਰਵੀਂ ਚਰਚਾ ਹੁੰਦੀ ਰਹੀ ਹੈ। ਸੁਕਰਾਤ, ਪਲੈਟੋ, ਅਰਿਸਟੋਟਲ ਤੋਂ ਲੈ ਕੇ ਜਾਹਨ ਡਿਊਈ ਤੱਕ ਦੇ ਪੱਛਮੀ ਦਾਰਸ਼ਨਿਕਾਂ ਦੇ ਗਿਆਨ ਸ਼ਾਸਤਰ ਦੇ ਚਰਚਾ ਕਰਦਿਆਂ ਜਾਰਜ ਟਾਮਸ ਵਾਈਟ ਪੈਟਰਿਕ ਨੇ ਪੱਛਮੀ ਸਿਧਾਂਤਾਂ ਨੂੰ ਇਸ ਪ੍ਰਕਾਰ ਨਿਰੂਪਤ ਕੀਤਾ ਹੈ।

**1.ਆਪਤਵਾਦ (Authoritarianism)** - ਭਾਰਤੀ ਦਰਸ਼ਨ ਵਿੱਚ ਵੀ ਸਮਰੱਥ ਅਧਿਕਾਰੀ ਵਿਦਵਾਨਾਂ ਦੇ ਕਥਨਾਂ ਨੂੰ ਗਿਆਨ ਸਰੋਤ ਮੰਨਿਆ ਗਿਆ ਜਿਵੇਂ ਸ਼ਬਦ ਪ੍ਰਮਾਣ ਅਧਿਕਾਰੀ ਵਿਦਵਾਨ ਦੇ ਕਥਨ ਤੇ ਹੀ ਅਧਾਰਤ ਹੈ। ਉਪਮਾਨ ਵੀ ਅਧਿਕਾਰੀ ਵਿਦਵਾਨ ਦੇ ਪੂਰਵ ਕਥਨ ਤੇ ਨਿਰਭਰ ਹੈ ਇਸੇ ਪ੍ਰਕਾਰ ਹੀ ਪੱਛਮ ਵਿੱਚ ਵੀ ਅਧਿਕਾਰੀ ਵਿਦਵਾਨ ਨੂੰ ਸਮਰਥਨ ਪ੍ਰਾਪਤ ਰਿਹਾ ਹੈ। ਇਸ ਲਈ ਆਧਾਰ ਬਹੁਤੇ ਲੋਕਾਂ ਦੀ ਮਾਨਤਾ, ਪਰੰਪਰਾ ਤੋਂ ਆ ਰਹੀ ਮਾਨਤਾ, ਪ੍ਰਸਿੱਧ ਵਿਅਕਤੀ ਆਦਿ ਨੂੰ ਮੰਨਿਆ ਜਾਂਦਾ ਰਿਹਾ ਹੈ। ਧਰਮ ਅਧਾਰਿਤ ਰੂੜੀਗਤ ਸਮਾਜਾਂ ਵਿੱਚ ਇਸਨੂੰ ਪ੍ਰਧਾਨਤਾ ਮਿਲਦੀ ਹੈ। ਉਦਾਹਰਨ ਵਜੋਂ ਸਾਰੇ ਯੂਰਪ ਵਿੱਚ ਧਰਤੀ ਦੇ ਸਥਿਰ ਹੋਣ ਅਤੇ ਸੂਰਜ ਦੇ ਘੁੰਮਣ ਬਾਰੇ ਵਿਚਾਰ ਪ੍ਰਚਲਿਤ ਸੀ। ਇਹ ਗੱਲ ਪਰੰਪਰਾ ਤੋਂ ਚੱਲੀ ਆ ਰਹੀ ਸੀ, ਇਸਨੂੰ ਬਹੁਤੇ ਲੋਕ ਪ੍ਰਵਾਨ ਕਰਦੇ ਸਨ, ਕਿਉਂਕਿ ਇਹ ਗੱਲ ਪ੍ਰਸਿੱਧ ਵਿਅਕਤੀ ਨੇ ਵੀ ਆਖੀ ਸੀ ਅਤੇ ਇਹ ਵਿਚਾਰ ਧਾਰਮਿਕ ਪੁਸਤਕਾਂ ਵਿੱਚ ਵੀ ਦਰਜ ਸੀ, ਪਰ ਇਸਦੇ ਬਾਵਜੂਦ ਇਹ ਵਿਚਾਰ ਗਲਤ ਸਾਬਤ ਹੋਇਆ। ਸੋ ਸਮਰੱਥ ਅਧਿਕਾਰੀ ਦਾ ਕਥਨ ਜਾਂ ਸ਼ਬਦ ਗਿਆਨ ਦਾ ਸਰੋਤ ਤਾਂ ਹੋ ਸਕਦਾ ਹੈ ਪਰ ਇਹ ਸਦਾ ਠੀਕ ਨਹੀਂ ਹੁੰਦਾ ਇਸਦੀ ਗਲਤ ਹੋਣ ਦੀ ਸੀਮਾ ਨੂੰ ਧਿਆਨ ਵਿੱਚ ਰੱਖਣਾ ਚਾਹੀਦਾ ਹੈ।

**2. ਸ਼ੰਕਾਵਾਦ (Scepticism)** - ਇਹ ਅਸਲ ਵਿੱਚ ਕੋਈ ਵਾਦ ਨਹੀਂ ਹੈ ਸਗੋਂ ਸਮੱਸਿਆਵਾਂ ਨੂੰ ਹੱਲ ਕਰਨ ਦੀ ਸਮਰੱਥਾ ਨਾ ਹੋਣ ਕਰਕੇ ਇਹ ਸਿਧਾਂਤ ਬਣਾ ਲੈਣਾ ਕਿ ਸਮੱਸਿਆਵਾਂ ਨੂੰ ਤਾਂ ਜਾਣਿਆ ਹੀ ਨਹੀਂ ਜਾ ਸਕਦਾ ਇਕ ਪ੍ਰਕਾਰ ਦੀ ਦਾਰਸ਼ਨਿਕ ਮਨੋ-ਜੁਗਤ ਹੈ। ਇਸ ਮੱਤ ਦੇ ਧਾਰਨੀ ਇਤਿਹਾਸਕ ਪੱਖ ਤੋਂ ਅਣਸੁਲਝੀਆਂ ਦਾਰਸ਼ਨਿਕ ਸਮੱਸਿਆਵਾਂ ਨੂੰ ਪੇਸ਼ ਕਰਦੇ ਹਨ, ਦਰਸ਼ਨ ਦੇ ਮੌਜੂਦਾ ਅਣਸੁਲਝੇ ਵਿਰੋਧਾਂ ਨੂੰ ਪੇਸ਼ ਕਰਦੇ ਹਨ, ਮਨੁੱਖੀ ਬੁੱਧੀ ਦੀ ਸੀਮਤਾਈ ਦਾ ਅਹਿਸਾਸ ਕਰਾਕੇ ਮਨੁੱਖ ਨੂੰ ਨਿਰਾਸ਼ ਕਰਦੇ ਹਨ। ਅਸਲ ਵਿੱਚ ਜਦੋਂ ਸ਼ੰਕਾਵਾਦ ਹਰ ਪ੍ਰਚਲਿਤ ਧਾਰਨਾ ਤੇ ਪ੍ਰਸ਼ਨ ਚਿੰਨ੍ਹ ਲਾ ਕੇ ਦੇਖਦਾ ਹੈ, ਉਸ ਸਮੇਂ ਜਾਣੇ-ਅਣਜਾਣੇ ਗਿਆਨ ਵਿੱਚ ਵਾਧਾ ਕਰ ਰਿਹਾ ਹੁੰਦਾ ਹੈ ਪਰ ਜਦੋਂ ਉਹ ਸਮੱਸਿਆਵਾਂ ਤੋਂ ਘਬਰਾਕੇ ਇਸ ਨੂੰ ਕਦੇ ਵੀ ਨਾ ਹੱਲ ਹੋਣ ਵਾਲੀਆਂ ਐਲਾਨਦਾ ਹੈ, ਉਸ ਸਮੇਂ ਉਹ ਦਾਰਸ਼ਨਿਕ ਨਿਰਾਸ਼ਾਵਾਦ ਦੇ ਨਾਲੋ ਨਾਲ ਨਿਸ਼ਕ੍ਰਿਆਸ਼ੀਲਤਾ ਵਧਾਉਂਦਾ ਹੈ।

**3.ਰਹੱਸਵਾਦ-ਅੰਤਰ ਗਿਆਨ (Mystic-Intuition)**

ਰਹੱਸਵਾਦ ਅਤੇ ਅੰਤਰ ਗਿਆਨ ਇਕੋ ਹੀ ਵਿਧੀ ਦੇ ਦੋ ਨਾਂ ਹਨ। ਇਨ੍ਹਾਂ ਅਨੁਸਾਰ ਬਾਹਰੀ ਸੰਵੇਦਨਾਵਾਂ ਅਤੇ ਗਿਆਨ ਫ਼ਜ਼ੂਲ ਹੁੰਦਾ ਹੈ ਅਸਲ ਗਿਆਨ ਮਨੁੱਖ ਦੇ ਮਨ ਅੰਦਰ ਪੈਦਾ ਹੁੰਦਾ ਹੈ। ਇਹ ਮਨ ਦੀ ਟਿਕਾਓ ਜਾਂ ਸਮਾਧੀ ਦੁਆਰਾ ਪ੍ਰਾਪਤ ਗਿਆਨ ਨੂੰ ਠੀਕ ਮੰਨਦਾ ਹੈ ਭਾਵੇਂ ਉਹ ਯਥਾਰਥ ਤੋਂ ਕਿੰਨਾ ਵੀ ਦੂਰ ਕਿਉਂ ਨਾ ਹੋਵੇ। ਬਰਗਸਾਂ (Bergson - ਪੱਛਮ ਦਾ ਅੰਤਰ-ਧਿਆਨ ਤੇ ਜੋਰ ਦੇਣ ਵਾਲਾ ਦਾਰਸ਼ਨਿਕ) ਤਰਕ ਅਤੇ ਇੰਦਰੀ ਗਿਆਨ ਦੋਹਾਂ ਦਾ ਹੀ ਨਿਖੇਧ ਕਰਦਾ ਹੈ। ਉਸਦਾ ਮੁੱਖ ਜੋਰ ਮਨ ਅੰਦਰ ਉਠਦੀ ਸੰਕਲਪਨਾ ਨਾਲ ਹੈ। ਵਿਗਿਆਨਕ ਸੋਚ ਦੇ ਵਿਕਾਸ ਵਿੱਚ ਇਸ ਸਿਧਾਂਤ ਦੀ ਕੋਈ ਥਾਂ ਨਹੀਂ ਹੈ।

**9. ਤਰਕਸ਼ੀਲਤਾ (Rationalism)** - ਪੱਛਮ ਵਿੱਚ ਦੇਕਾਰਤੇ ਅਤੇ ਸਪਾਈਨੋਜ਼ਾ ਇਸਦੇ ਪ੍ਰਮੁਖ ਵਿਚਾਰਕ ਸਨ। ਪੱਛਮ ਵਿੱਚ ਤਰਕਸ਼ੀਲਤਾ ਨੇ ਗਣਿਤ ਨੂੰ ਅਧਾਰ ਬਣਾਇਆ ਸੀ। ਇਸ ਵਿਧੀ ਅਨੁਸਾਰ ਇਹ ਮੰਨਕੇ ਚਲਿਆ ਜਾਂਦਾ ਹੈ ਕਿ ਸੰਸਾਰ ਦੇ ਕੁਝ ਮੂਲ ਨਿਯਮ ਹਨ ਜਿਨ੍ਹਾਂ ਨੂੰ ਮਨੁੱਖ ਆਪਣੀ ਬੁੱਧੀ ਦੇ ਅਧਾਰ ਤੇ ਸੱਚ ਸਵੀਕਾਰ ਕਰ ਲੈਂਦਾ ਹੈ ਅਤੇ ਇਨ੍ਹਾਂ ਦੁਆਰਾ ਹੀ ਸੰਸਾਰ ਦਾ ਨਿਗਨਾਤਮਿਕ (deductive) ਢੰਗ ਨਾਲ ਗਿਆਨ ਪ੍ਰਾਪਤ ਕਰ ਸਕਦੇ ਹਾਂ। ਇਸ ਮੱਤ ਸਿਧਾਂਤ ਦੀ ਵੱਡੀ ਕਮਜ਼ੋਰੀ ਮੁੱਢਲੇ ਨਿਯਮਾਂ ਦੇ ਗਿਆਨ ਨੂੰ ਮਨੁੱਖ ਦੇ ਇੰਦਰੀ ਅਨੁਭਵਾਂ ਦੀ ਥਾਂ ਤੇ

ਮਨੁੱਖੀ ਬੁੱਧੀ ਵਿੱਚ ਸਥਿਤ ਮੰਨਣਾ ਹੈ। ਜਦੋਂ ਕਿ ਅਸਲ ਵਿੱਚ ਇੰਦਰੀ ਅਨੁਭਵਾਂ ਨਾਲ ਅਸੀਂ ਸੰਸਾਰ ਦੇ ਕੁਝ ਨਿਯਮਾਂ ਨੂੰ ਜਾਣ ਲੈਂਦੇ ਹਾਂ। ਉਸ ਅਧਾਰ ਤੇ ਬਾਕੀ ਬਾਰੇ ਤਰਕ ਅਧਾਰਿਤ ਅਨੁਮਾਨ ਲਾਏ ਜਾ ਸਕਦੇ ਹਨ।

**5. ਇੰਦਰੀ ਅਨੁਭਵਵਾਦ (Empiricism)** - ਇੰਦਰੀ ਅਨੁਭਵਵਾਦੀ ਅਸਲ ਵਿੱਚ ਪ੍ਰਤੱਖ ਪ੍ਰਮਾਣ ਦੇ ਨੇੜੇ ਤੇੜੇ ਹਨ। ਇੰਦਰੀ ਅਨੁਭਵਵਾਦ ਅਨੁਸਾਰ ਗਿਆਨ ਦਾ ਸਰੋਤ ਅਤੇ ਪ੍ਰਮਾਣਿਕਤਾ ਇੰਦਰੀਆਂ ਰਾਹੀਂ ਹੀ ਜਾਣੀ ਪਰਖੀ ਜਾ ਸਕਦੀ ਹੈ। ਮਨੁੱਖ ਆਲੇ-ਦੁਆਲੇ ਦੇ ਤਾਰਕਿਕ ਕਹੇ ਜਾਣ ਵਾਲੇ ਨਿਯਮਾਂ ਬਾਰੇ ਵੀ ਇੰਦਰੀਆਂ ਰਾਹੀਂ ਹੀ ਜਾਣਦਾ ਹੈ। ਇੱਕ ਤਰ੍ਹਾਂ ਨਾਲ ਤਰਕ-ਬੁੱਧੀਵਾਦ ਅਤੇ ਇੰਦਰੀ ਅਨੁਭਵ ਨੂੰ ਜੋੜਕੇ ਪ੍ਰਤੱਖ ਤਰਕਸ਼ੀਲਤਾ ਬਣਦੀ ਹੈ।

**6. ਵਿਵਹਾਰਵਾਦ (Pragmatism)** - ਪੱਛਮੀ ਗਿਆਨ ਸ਼ਾਸਤਰ ਵਿੱਚ ਅਮਰੀਕਾ ਦੀ ਬੁਰਜੁਆਜ਼ੀ ਦੀ ਮਨਪਸੰਦ ਫ਼ਿਲਾਸਫ਼ੀ 'ਵਿਵਹਾਰਵਾਦ' ਹੈ ਜਿਸ ਅਨੁਸਾਰ ਗਿਆਨ ਦਾ ਅਰਥ ਮਨੁੱਖ ਦੀ ਵਿਅਕਤੀਗਤ ਉਪਯੋਗਤਾ ਤੱਕ ਸੀਮਤ ਹੈ। ਇਹ ਇੰਦਰਿਆਵੀ ਅਨੁਭਵਵਾਦ ਨੂੰ ਅਧਾਰ ਤਾਂ ਬਣਾਉਂਦੀ ਹੈ ਪਰ ਪਰਖ ਲਈ ਅਧਾਰ ਸਮੂਹਿਕ ਅਮਲੀ ਸਰਗਰਮੀ ਨੂੰ ਬਣਾਉਣ ਦੀ ਥਾਂ ਤੇ ਵਿਅਕਤੀਗਤ ਉਪਯੋਗਤਾ ਨੂੰ ਬਣਾਉਂਦੀ ਹੈ। ਇਹ ਪੱਛਮੀ ਪਦਾਰਥਕ ਨਿੱਜੀ ਜਿੰਦਗੀ ਦੇ ਮੁਦਈ ਵਿਅਕਤੀਆਂ ਦੀ ਮਨਭਾਉਂਦੀ ਗਿਆਨ-ਵਿਧੀ ਹੈ।

**7. ਮਾਰਕਸਵਾਦੀ ਗਿਆਨ-ਸ਼ਾਸਤਰ** - ਮਾਰਕਸਵਾਦੀ ਗਿਆਨ ਸ਼ਾਸਤਰ ਅਨੁਸਾਰ ਗਿਆਨ ਦਾ ਆਰੰਭ ਇੰਦਰਿਆਵੀ ਅਨੁਭਵ ਤੋਂ ਹੁੰਦਾ ਹੈ, ਇੰਦਰਿਆਵੀ ਅਨੁਭਵ ਦੀਆਂ ਕਮਜ਼ੋਰੀਆਂ 'ਤੇ ਸਮੂਹਿਕ ਸਾਂਝੀ ਅਮਲੀ ਸਰਗਰਮੀ ਨਾਲ ਕਾਬੂ ਪਾਇਆ ਜਾ ਸਕਦਾ ਹੈ ਇਸ ਕਰਕੇ ਗਿਆਨ ਹਮੇਸ਼ਾ ਸਮੂਹਿਕ ਸਮਾਜਕ ਅਮਲ ਨਾਲ ਜੁੜਿਆ ਹੋਇਆ ਹੁੰਦਾ ਹੈ। ਮਨੁੱਖੀ ਗਿਆਨ ਦੀ ਯਾਤਰਾ ਅਗਿਆਨ ਤੋਂ ਗਿਆਨ ਵੱਲ ਹੁੰਦੀ ਹੈ। ਮਨੁੱਖ ਸਤਹੀ ਗਿਆਨ ਤੋਂ ਡੂੰਘੇਰੇ ਗਿਆਨ ਵੱਲ ਯਾਤਰਾ ਕਰਦਾ ਹੈ। ਪ੍ਰਤੱਖ ਸੰਕਲਪਨਾ ਤੋਂ ਅਮੂਰਤ ਸੋਚਣੀ ਵੱਲ ਤੁਰਦਾ ਹੈ।

### ਵਿਗਿਆਨਕ ਵਿਧੀ

ਭਾਰਤੀ ਅਤੇ ਪੱਛਮੀ ਗਿਆਨ ਸ਼ਾਸਤਰ ਦੀ ਸੰਖੇਪ ਵਿਵੇਚਨਾ ਤੋਂ ਬਾਦ ਵਿਗਿਆਨਕ ਵਿਧੀ ਬਾਰੇ ਸਪਸ਼ਟ ਕਰਨਾ ਯੋਗ ਹੋਵੇਗਾ ਕਿ ਵਿਗਿਆਨਕ ਵਿਧੀ ਤੋਂ ਸਾਡਾ ਕੀ ਭਾਵ ਹੈ ? -

1. ਸੰਸਾਰ ਮਨੁੱਖੀ ਮਨ ਤੋਂ ਆਜ਼ਾਦ ਹਸਤੀ ਰੱਖਦਾ ਹੈ।
2. ਮਨੁੱਖ ਦਾ ਹਿਤ ਇਸਨੂੰ ਜਾਣਨ ਵਿੱਚ ਹੈ, ਇਸ ਲਈ ਇਸਨੂੰ ਜਾਣਨਾ ਚਾਹੀਦਾ ਹੈ।
3. ਸੰਸਾਰ ਨੂੰ ਜਾਣਨ ਲਈ ਗਿਆਨ-ਇੰਦਰੀਆਂ ਹੀ ਇੱਕੋ-ਇੱਕ ਮੁੱਢਲਾ ਬੁਨਿਆਦੀ ਸਾਧਨ ਹਨ।
4. ਦੂਜੇ ਸਾਧਨ ਅਨੁਮਾਨ, ਉਪਮਾਨ, ਸ਼ਬਦ, ਅਰਥਾਪਤੀ, ਕਹਾਵਤ, ਆਪਤਵਾਦ, ਸ਼ੰਕਾਵਾਦ, ਅੰਤਰਧਿਆਨ, ਆਦਿ ਵੀ ਸਹਾਈ ਹੋ ਸਕਦੇ ਹਨ। ਪਰ ਨਿਰਣਾਇਕ ਅਤੇ ਬੁਨਿਆਦੀ ਮਹੱਤਤਾ ਇੰਦਰੀਆਂ ਨੂੰ ਹੀ ਹੈ।
5. ਗਿਆਨ ਇੰਦਰੀਆਂ ਦੀਆਂ ਆਪਣੀਆਂ ਸੀਮਤਾਈਆਂ ਹਨ।
6. ਸੀਮਤਾਈਆਂ ਤੇ ਕਾਬੂ ਪਾਉਣ ਲਈ ਭਾਸ਼ਾਈ ਸਾਂਝ ਅਤੇ ਤਕਨੀਕੀ ਸੰਦ ਸਹਾਇਤਾ ਕਰ ਸਕਦੇ ਹਨ।
7. ਗਿਆਨ ਇੰਦਰੀਆਂ ਰਾਹੀਂ ਪ੍ਰਾਪਤ ਗਿਆਨ ਨੂੰ ਅਮਲੀ ਸਰਗਰਮੀ ਰਾਹੀਂ ਪਰਖਿਆ ਜਾ ਸਕਦਾ ਹੈ।
8. ਇੰਦਰੀ ਅਨੁਭਵ ਤੋਂ ਬਾਹਰਮੁਖੀ ਸਿੱਟੇ ਕੱਢਣ ਲਈ ਵਿਗਿਆਨ-ਵਿਧੀ ਦੀ ਵਰਤੋਂ ਕਰਨ ਦੀ ਲੋੜ ਹੈ। ਵਿਗਿਆਨਕ ਵਿਧੀ ਦੇ ਪੰਜ ਪੜਾਅ ਬਣਦੇ ਹਨ - ਨਿਰੀਖਣ (Observation), ਵਿਸ਼ਲੇਸ਼ਣ (Analysis), ਪੂਰਵ-ਸੰਕਲਪਨਾ (Hypothesis), ਪਰਖ (Testing), ਅਤੇ ਪ੍ਰਵਾਨਗੀ ਜਾਂ ਸੋਧ।

ਕਵਿਤਾ :

## ਔਤ ਦੀ ਮੜ੍ਹੀ

ਮਨਜੀਤ ਕੌਰ ਢੱਡੇ

ਕਿੱਥੇ ਚੱਲਿਐਂ ਦੋਸਤਾ ਐਸ ਵੇਲੇ,
ਤੇਰੇ ਹੱਥ ਵਿੱਚ ਹੈ ਚਰਾਗ ਫੜਿਆ !
ਕਿਸੇ ਦੱਸਿਆ ਭੇਖੀ ਸਾਧ ਹੋਣਾ ਕਿ ਤੇਰੇ ਘਰ
ਵਿੱਚ ਹੈ ਕੋਈ ਔਤ ਵੜਿਆ :
ਇੱਟਾਂ ਰੱਖ ਕੇ ਰਿੱਟੀਆਂ ਡੂਤ ਥੱਲੇ ਮੱਥਾ ਰਗੜੇਂ
ਤੈਂ ਇਹ ਕੀ ਰੱਥ ਫੜਿਆ !
ਪੜ੍ਹਿਆ ਲਿਖਿਆ ਤੇ ਖੁਦ ਸਮਝਦਾਰ ਹੈਂ ਤੂੰ
ਤੇਰੇ ਮਨ ਵਿੱਚ ਕਿਸ ਹੈ ਵਹਿਮ ਭਰਿਆ !
ਔਤ ਨਾਂ ਦੀ ਨਾ ਕੋਈ ਸ਼ੈਅ ਹੁੰਦੀ ਇਹ ਤਾਂ
ਅਗਿਆਨਤਾ ਨੇ ਹੈ ਮਨੋਂ ਘੜਿਆ !
ਦੋਸਤਾ ਛੱਡ ਤੂੰ ਔਤਾਂ ਦੀਆਂ ਮੜ੍ਹੀਆਂ ਨੂੰ
ਚਿੱਠਾ ਦਿਆਂ ਤਰਕ ਦਾ ਅੱਜ ਪੜ੍ਹਿਆ !
'ਢੱਡੇ' ਕਹੇ ਤੂੰ ਤਰਕ ਦਾ ਬਣ ਸਾਥੀ
ਕਾਹਤੋਂ ਸਾਧਾਂ ਦੀ ਸੰਗਤ ਦੇ ਵਿੱਚ ਖੜ੍ਹਿਆ !

ੴੴੴ



# ਮਾਨਸਿਕ ਬਿਮਾਰੀਆਂ - ਮੁਢਲੀ ਜਾਣਕਾਰੀ

ਮਾਨਸਿਕ ਬਿਮਾਰੀਆਂ ਬਾਰੇ ਆਮ ਲੋਕਾਂ ਅੰਦਰ ਅਨੇਕਾਂ ਪ੍ਰਕਾਰ ਦੇ ਸ਼ੰਕੇ ਖੜ੍ਹੇ ਹਨ। ਇਹਨਾਂ ਸ਼ੰਕਿਆਂ ਕਾਰਨ ਕਈ ਵਾਰ ਉਹ ਰੋਗੀ ਦੇ ਇਲਾਜ ਲਈ ਠੀਕ ਦਿਸ਼ਾ ਵਿੱਚ ਕਾਰਵਾਈ ਕਰਨ ਤੋਂ ਅਸਮਰਥ ਹੁੰਦੇ ਹਨ। ਹੇਠ ਕੁਝ ਪ੍ਰਸ਼ਨਾਂ-ਉਤਰਾਂ ਦੁਆਰਾ ਅਜਿਹੇ ਸ਼ੰਕੇ ਨਵਿਰਤ ਕੀਤੇ ਗਏ ਹਨ। ਇਹਨਾਂ ਦੀ ਮਦਦ ਨਾਲ ਪਿੰਡਾਂ ਵਿੱਚ ਕੰਮ ਕਰਦੇ ਸਾਧਾਰਣ ਸਮਾਜ ਸੁਧਾਰਕ ਸਿਹਤ ਕਾਮੇ ਵੀ ਮਾਨਸਿਕ ਰੋਗੀਆਂ ਅਤੇ ਉਹਨਾਂ ਦੇ ਸਹਿਯੋਗੀਆਂ ਨਾਲ ਮਜ਼ਬੂਤੀ ਨਾਲ ਗੱਲਬਾਤ ਕਰ ਸਕਦੇ ਹਨ। ਇਹ ਸ਼ੰਕਾ-ਨਵਿਰਤੀਆਂ ਸਥਾਨਕ ਲੋੜਾਂ ਅਨੁਸਾਰ ਵਰਤਕੇ ਠੀਕ ਸੇਧ ਲਈ ਜਾ ਸਕਦੀ ਹੈ। ਸਧਾਰਣ ਲੋਕਾਂ ਜਾਂ ਮਾਨਸਿਕ ਸੰਤਾਪ ਅਧੀਨ ਜਿੰਦਗੀ ਬਸਰ ਕਰਨ ਵਾਲੇ ਲੋਕਾਂ ਨਾਲ ਵਿਚਾਰ-ਵਟਾਂਦਰੇ ਸਮੇਂ ਨਵੇਂ ਵਿਚਾਰਾਂ ਤੋਂ ਗੁਰੇਜ਼ ਕਰਨਾ ਚਾਹੀਦਾ ਹੈ ਜਾਂ ਇਸਦੀ ਸੰਕੋਚਵੀਂ ਵਰਤੋਂ ਠੀਕ ਸਿੱਟੇ ਕੱਢੇਗੀ। ਤੁਸੀ ਆਪਣਾ ਵਧੇਰੇ ਸਮਾਂ ਉਹਨਾਂ ਨੂੰ ਸੁਣਨ ਅਤੇ ਸਮਝਣ ਤੇ ਲਗਾਓ ਅਤੇ ਧੀਰਜ ਤੋਂ ਕੰਮ ਲਵੋ ਅਤੇ ਠੋਸ ਸੁਝਾਅ ਹੀ ਦੇਵੋ।

***ਪ੍ਰਸ਼ਨ-1 : ਕੀ ਮਾਨਸਿਕ ਬਿਮਾਰੀ ਵੰਸ਼ਕ ਹੈ ਭਾਵ ਪੀੜ੍ਹੀ ਦਰ ਪੀੜ੍ਹੀ ਚਲਦੀ ਰਹਿੰਦੀ ਹੈ ?***

**ਉਤਰ :** ਮਾਨਸਿਕ ਬੀਮਾਰ ਵਿਅਕਤੀਆਂ ਦੇ ਬੱਚੇ ਜਰੂਰੀ ਨਹੀਂ ਕਿ ਮਾਨਸਿਕ ਬੀਮਾਰ ਹੀ ਹੋਣਗੇ। ਜਿਆਦਾਤਰ ਅਜਿਹੇ ਮਾਪਿਆਂ ਦੇ ਬੱਚੇ ਸਿਹਤਮੰਦ ਰਹਿੰਦੇ ਹਨ ਅਤੇ ਸਧਾਰਣ ਜਿੰਦਗੀ ਜਿਉਂਦੇ ਹਨ।

***ਪ੍ਰਸ਼ਨ-2 : ਕੀ ਮਾਨਸਿਕ ਬੀਮਾਰੀ ਛੂਤ ਦੀ ਬੀਮਾਰੀ ਹੈ? ਕੀ ਅਜਿਹੇ ਰੋਗੀ ਨਾਲ ਰਹਿਣ ਜਾਂ ਉਸਨੂੰ ਛੂਹਣ ਨਾਲ ਬੀਮਾਰੀ ਦੂਸਰਿਆਂ ਨੂੰ ਲੱਗ ਸਕਦੀ ਹੈ ?***

**ਉਤਰ :** ਮਾਨਸਿਕ ਬੀਮਾਰੀਆਂ ਛੂਤ ਜਾਂ ਲਾਗ ਦੀਆਂ ਬੀਮਾਰੀਆਂ ਨਹੀਂ ਹਨ। ਇਹ ਇੱਕ ਵਿਅਕਤੀ ਤੋਂ ਦੂਸਰੇ ਵਿਅਕਤੀ ਤੱਕ ਨਹੀਂ ਫੈਲਦੀਆਂ।

***ਪ੍ਰਸ਼ਨ-3 : ਕੀ ਭੂਤ-ਪ੍ਰੇਤ, ਕਾਲਾ ਜਾਦੂ, ਬੁਰੀਆਂ ਆਤਮਾਵਾਂ ਅਤੇ ਪ੍ਰਮਾਤਮਾ ਦਾ ਸਰਾਪ ਆਦਿ ਮਾਨਸਿਕ ਬੀਮਾਰੀ ਦਾ ਕਾਰਨ ਬਣ ਸਕਦੇ ਹਨ ?***

**ਉਤਰ :** ਪੁਰਾਣਿਆਂ ਸਮਿਆਂ ਦੇ ਲੋਕ ਇਹ ਨਹੀ ਸਨ ਜਾਣਦੇ ਕਿ ਦਿਮਾਗੀ ਤਬਦੀਲੀਆਂ ਅਤੇ ਰੁਕਾਵਟਾਂ ਕਾਰਨ ਮਾਨਸਿਕ ਬੀਮਾਰੀਆਂ ਪੈਦਾ ਹੁੰਦੀਆਂ ਹਨ। ਉਹਨਾਂ ਦਾ ਵਿਸ਼ਵਾਸ ਸੀ ਕਿ ਇਹਨਾਂ ਦਾ ਕਾਰਨ ਭੂਤ-ਪ੍ਰੇਤ, ਕਾਲਾ ਜਾਦੂ, ਬੁਰੀਆਂ ਆਤਮਾਵਾਂ ਅਤੇ ਪ੍ਰਮਾਤਮਾ ਆਦਿ ਦੀ ਕਰੋਪੀ ਹੈ, ਇਸੇ ਤਰ੍ਹਾਂ ਕਈ ਸਰੀਰਕ ਬੀਮਾਰੀਆਂ ਬਾਰੇ ਵੀ ਉਹਨਾਂ ਦੇ ਵਿਸ਼ਵਾਸ ਅਜਿਹੇ ਹੀ ਸਨ ਜਿਸ ਤਰ੍ਹਾਂ ਹੈਜ਼ਾ, ਮਲੇਰੀਆ, ਪਲੇਗ, ਛੋਟੀ ਮਾਤਾ, ਵੱਡੀ ਮਾਤਾ ਬਾਰੇ ਆਦਿ। ਉਹਨਾਂ ਦਾ ਖਿਆਲ ਸੀ ਕਿ ਪਰਾਂ-ਭੌਤਿਕ ਸ਼ਕਤੀਆਂ ਦੀ ਕਰੋਪੀ ਕਾਰਨ ਇਹ ਬੀਮਾਰੀਆਂ ਪੈਦਾ ਹੁੰਦੀਆਂ ਹਨ।

ਅੱਜ ਅਸੀ ਜਾਣਦੇ ਹਾਂ ਕਿ ਇਹਨਾਂ ਸਭ ਬੀਮਾਰੀਆਂ ਪਿੱਛੇ ਕੁਝ ਸਰੀਰਕ ਜਾਂ ਵਾਤਾਵਰਣਿਕ ਕਾਰਨ ਕੰਮ ਕਰਦੇ ਹਨ ਦਿਮਾਗੀ ਜਾਂ ਮਾਨਸਿਕ ਬੀਮਾਰੀਆਂ ਦਾ ਕਾਰਨ ਜੀਵ-ਰਸਾਇਣਕ ਬਣਤਰ ਵਿਚਲੀਆਂ ਤਬਦੀਲੀਆਂ ਤੀਬਰ ਦਬਾਅ, ਪ੍ਰੀਵਾਰਕ ਸਮਾਜਿਕ ਵਾਤਾਵਰਣ ਰਾਹੀਂ ਪੈਦਾ ਕੀਤੀ ਉਕਸਾਹਟ ਆਦਿ ਹਨ।

***ਪ੍ਰਸ਼ਨ-4 : ਕੀ ਹੱਥਰਸੀ, ਸੁਪਨਦੋਸ਼, ਵੀਰਜ ਦਾ ਖਾਰਜ ਹੁੰਦੇ ਰਹਿਣਾ ਆਦਿ ਵੀ ਮਾਨਸਿਕ ਬੀਮਾਰੀਆਂ ਪੈਦਾ ਕਰਦੇ ਹਨ ?***

**ਉਤਰ :** ਨੌਜਵਾਨਾਂ ਲਈ ਹਥਰਸੀ, ਸੁਪਨਦੋਸ਼, ਵੀਰਜ ਦਾ ਖਾਰਜ ਹੋਣਾ ਸਧਾਰਨ ਗੱਲਾਂ ਹਨ ਜਿਨ੍ਹਾਂ ਨਾਲ ਕੋਈ ਵੀ ਸਰੀਰਕ ਕਮਜ਼ੋਰੀ ਨਹੀਂ ਆਉਂਦੀ। ਇਹਨਾਂ ਨਾਲ ਸਰੀਰ ਦਾ ਕੋਈ ਵੀ ਨੁਕਸਾਨ ਨਹੀਂ ਹੁੰਦਾ ਅਤੇ ਨਾ ਹੀ ਕੋਈ ਬੁਰਾ ਪ੍ਰਭਾਵ ਹੈ। ਸੈਕਸ-ਵਿੱਦਿਆ ਦੀ ਘਾਟ ਕਾਰਨ ਇਹਨਾਂ ਸਬੰਧੀ ਪਾਏ ਜਾਂਦੇ ਭਰਮ ਬੇਲੋੜੀ ਚਿੰਤਾ ਦਾ ਕਾਰਨ ਬਣ ਜਾਂਦੇ ਹਨ।

***ਪ੍ਰਸ਼ਨ-5 : ਕੀ ਸ਼ਰਾਬ ਪੀਣਾ ਮਾਨਸਿਕ ਬੀਮਾਰੀ ਦਾ ਕਾਰਨ ਬਣ ਸਕਦਾ ਹੈ ?***

**ਉਤਰ :** ਸ਼ਰਾਬ ਦਿਮਾਗੀ ਸੈਲਾਂ ਵਾਸਤੇ ਬਹੁਤ ਨੁਕਸਾਨ ਦੇਹ ਹੈ। ਇਸਦੀ ਲਗਾਤਾਰ ਲੰਬਾ ਸਮਾਂ ਵਰਤੋਂ ਦਿਮਾਗੀ ਸੈਲਾਂ ਵਿੱਚ ਭਾਰੀ ਜੀਵ-ਰਸਾਇਣਕ ਤਬਦੀਲੀਆਂ ਦਾ ਕਾਰਨ ਬਣਕੇ ਅਨੇਕਾਂ ਪ੍ਰਕਾਰ ਦੀਆਂ ਮਾਨਸਿਕ ਬੀਮਾਰੀਆਂ ਉਤਪੰਨ ਕਰ ਸਕਦੀ ਹੈ।

***ਪ੍ਰਸ਼ਨ-6 : ਕੀ ਮਾਨਸਿਕ ਬੀਮਾਰੀ ਦਾ ਇਲਾਜ ਸੰਭਵ ਹੈ ? ਕੀ ਦਵਾਈਆਂ ਵੀ ਇਸਦੇ ਇਲਾਜ ਵਿੱਚ ਮਦਦਗਾਰ ਹਨ ?***

**ਉਤਰ :** ਮਾਨਸਿਕ ਇਲਾਜ ਲਈ ਦਵਾਈਆਂ ਮਹੱਤਵਪੂਰਨ ਭੂਮਿਕਾ ਨਿਭਾਉਂਦੀਆਂ ਹਨ। ਸਾਰੀਆਂ ਮਾਨਸਿਕ ਬੀਮਾਰੀਆਂ ਦਾ ਇਲਾਜ ਹੋ ਸਕਦਾ ਹੈ। ਦਵਾਈਆਂ ਦੀ ਵਰਤੋਂ ਦਿਮਾਗੀ ਜੀਵ-ਰਸਾਇਣ ਵਿੱਚ ਆਏ ਅਸਾਂਵੇਪਣ ਨੂੰ ਦੂਰ ਕਰਨ ਵਿੱਚ ਸਹਾਇਤਾ ਕਰਦੀ ਹੈ। ਇਸ ਅਸਾਂਵੇਪਣ ਨੂੰ ਸਾਂਵੇਪਣ ਵਿੱਚ ਬਦਲਣ ਨਾਲ ਮਰੀਜ਼ ਤੇਜ਼ੀ ਨਾਲ ਠੀਕ ਹੋ ਜਾਂਦਾ ਹੈ। ਰੋਗੀ ਦੇ ਵਿਸ਼ਵਾਸਾਂ ਨੂੰ ਮਨੋਵਿਗਿਆਨਕ ਤੱਥਾਂ ਦੁਆਰਾ ਹਾਂ-ਵਾਚਕ ਬਣਾਇਆ ਜਾ ਸਕਦਾ ਹੈ।

***ਪ੍ਰਸ਼ਨ-7 : ਕੀ ਮਾਨਸਿਕ ਰੋਗੀ ਨੂੰ ਹਸਪਤਾਲ ਦਾਖਲ***

***ਕਰਵਾਉਣਾ ਜਰੂਰੀ ਹੈ ਜਾਂ ਠੀਕ ਰਹੇਗਾ ?***

**ਉਤਰ** : ਇਹ ਜਰੂਰੀ ਨਹੀਂ। ਮਾਨਸਿਕ ਰੋਗੀ ਦਵਾਈ ਘਰ ਵੀ ਲੈ ਸਕਦੇ ਹਨ ਅਤੇ ਘਰਦਿਆਂ ਦੇ ਸਹਿਯੋਗ ਅਤੇ ਪਿਆਰ ਨਾਲ ਸਗੋਂ ਉਹ ਵਧੇਰੇ ਤੇਜ਼ੀ ਨਾਲ ਠੀਕ ਹੁੰਦਾ ਹੈ। ਕੁਝ ਖਾਸ ਕੰਮਾਂ ਸਮੇਂ ਸਗੋਂ ਹਸਪਤਾਲਾਂ ਵਿੱਚ ਦਾਖਲ ਕਰਵਾਉਣ ਨਾਲ ਉਸਦੀ ਮਾਨਸਿਕ ਸਮੱਸਿਆ ਹੋਰ ਵੀ ਤੀਬਰ ਹੋ ਸਕਦੀ ਹੈ ਜਾਂ ਉਸਦੇ ਇਲਾਜ ਵਿੱਚ ਰੁਕਾਵਟ ਪੈਦਾ ਹੁੰਦੀ ਹੈ। ਸੋ ਘਰ ਜਾਂ ਪਿੰਡ ਉਸਦੇ ਛੇਤੀ ਠੀਕ ਹੋਣ ਵਿੱਚ ਵਧੇਰੇ ਮਦਦ ਕਰ ਸਕਦੇ ਹਨ। ਹਾਂ ਕਈ ਵਾਰ ਕੁਝ ਗੰਭੀਰ ਕਿਸਮ ਦੀਆਂ ਸਰੀਰਕ ਉਲਝਣਾਂ ਕਾਰਨ ਰੋਗੀ ਦਾ ਹਸਪਤਾਲ ਦਾਖਲ ਕਰਵਾਉਣਾ ਜਰੂਰੀ ਹੋ ਸਕਦਾ ਹੈ ਜਿੰਨ੍ਹਾਂ ਦਾ ਸਿੱਧਾ ਸਬੰਧ ਉਹਨਾਂ ਦੀ ਮਾਨਸਿਕ ਬੀਮਾਰੀ ਨਾਲ ਹੋਵੇ ਜਾਂ ਫਿਰ ਜੇ ਉਸ ਲਈ ਕਿਸੇ ਖਾਸ ਕਿਸਮ ਦੀ ਸਕੂਲਿੰਗ ਦੀ ਲਗਾਤਾਰ ਲੋੜ ਮਹਿਸੂਸ ਹੋਵੇ।

***ਪ੍ਰਸ਼ਨ-9 : ਕੀ ਠੀਕ ਹੋਏ ਰੋਗੀ ਕੰਮਕਾਰ ਦੀ ਜ਼ਿੰਮੇਵਾਰੀ ਸਾਂਭਣ ਦੇ ਸਮਰੱਥ ਹੋ ਜਾਂਦੇ ਹਨ ?***

**ਉਤਰ** : ਮਾਨਸਿਕ ਬੀਮਾਰੀ ਦੌਰਾਨ ਮਾਨਸਿਕ ਰੋਗੀ ਕਿਸੇ ਦੂਸਰੇ ਦੀ ਅਗਵਾਈ ਅਧੀਨ ਅਜਿਹਾ ਕਰ ਸਕਦੇ ਹਨ ਪਰੰਤੂ ਠੀਕ ਹੋਣ ਤੋਂ ਬਾਅਦ ਉਹ ਖ਼ੁਦ ਕੰਮਕਾਰ ਕਰ ਸਕਦੇ ਹਨ ਅਤੇ ਜ਼ੁੰਮੇਵਾਰੀ ਆਮ ਵਿਅਕਤੀਆਂ ਵਾਂਗ ਸਾਂਭ ਸਕਦੇ ਹਨ। ਮਾਨਸਿਕ ਰੋਗੀਆਂ ਵਿੱਚੋਂ ਵੀ ਕੁਝ ਖਾਸ ਕਿਸਮ ਦੇ ਰੋਗੀ ਹੀ ਅਜਿਹੀ ਜ਼ੁੰਮੇਵਾਰੀ ਸਵੈ ਸਾਂਭਣ ਤੋਂ ਅਸਮਰਥ ਹੁੰਦੇ ਹਨ ਤੇ ਜਿੰਨ੍ਹਾਂ ਨੂੰ ਦੂਸਰਿਆਂ ਦੇ ਸਹਿਯੋਗ ਦੀ ਲੋੜ ਹੁੰਦੀ ਹੈ।

***ਪ੍ਰਸ਼ਨ-10 : ਕੀ ਇੱਕ ਠੀਕ ਹੋਇਆ ਮਾਨਸਿਕ ਰੋਗੀ ਫਿਰ ਰੋਗ ਦਾ ਸ਼ਿਕਾਰ ਹੋ ਸਕਦਾ ਹੈ ?***

**ਉਤਰ** : ਅਜਿਹਾ ਵਾਪਰ ਸਕਦਾ ਹੈ ਬਿਲਕੁਲ ਉਸੇ ਤਰ੍ਹਾਂ ਜਿਸ ਤਰ੍ਹਾਂ ਦੂਸਰੀਆਂ ਸਰੀਰਕ ਬੀਮਾਰੀਆਂ। ਇਹ ਕਾਰਨ ਪੈਦਾ ਕਰਨ ਵਾਲੇ ਹਾਲਾਤਾਂ ਤੇ ਹੀ ਨਿਰਭਰ ਕਰਦਾ ਹੈ।

## ਮਿਰਗੀ

***ਪ੍ਰਸ਼ਨ-1 : ਕੀ ਮਿਰਗੀ ਦੇ ਦੌਰੇ ਛੂਤ ਦੀ ਬੀਮਾਰੀ ਹੈ ?***

**ਉਤਰ** : ਮਿਰਗੀ ਦੇ ਦੌਰੇ ਛੂਤ ਦੀ ਬੀਮਾਰੀ ਨਹੀਂ ਹਨ। ਰੋਗੀ ਨੂੰ ਦੇਖਣ ਜਾਂ ਛੂਹਣ ਨਾਲ ਕੁਝ ਵੀ ਨਹੀਂ ਹੁੰਦਾ ਹੈ।

***ਪ੍ਰਸ਼ਨ-2 : ਕੀ ਮਿਰਗੀ ਦੇ ਦੌਰੇ ਬੁਰੀਆਂ ਆਤਮਾਵਾਂ ਜਾਂ ਪਰਾ-ਭੌਤਿਕ ਸ਼ਕਤੀਆਂ ਦੇ ਸਰੀਰ ਅੰਦਰ ਪ੍ਰਵੇਸ਼ ਕਰਨ ਨਾਂਲ ਪੈਂਦੇ ਹਨ ?***

**ਉਤਰ** : ਮਿਰਗੀ ਦੇ ਦੌਰੇ ਦਿਮਾਗ ਅੰਦਰ ਬਿਜਲਈ ਤਰੰਗਾਂ ਵਿੱਚ ਪਈ ਰੁਕਾਵਟ ਕਾਰਨ ਹੁੰਦੇ ਹਨ। ਇਸ ਪਿੱਛੇ ਕਿਸੇ ਪਰਾ-ਭੌਤਿਕ ਸ਼ਕਤੀ ਜਾਂ ਦੁਰ-ਆਤਮਾ ਦਾ ਕੋਈ ਕਾਰਨ ਨਹੀਂ ਹੁੰਦਾ ਹੈ।

***ਪ੍ਰਸ਼ਨ-3 : ਕੀ ਗਰਮ ਸਰੀਏ ਦੁਆਰਾ ਦਾਗ ਲਾਉਣ ਜਾਂ ਗੰਢਿਆਂ ਦੀ ਫੱਕ ਦਾ ਧੂੰਆਂ ਸੁੰਘਾਉਣ ਜਾਂ ਗੰਦੀ ਜੁੱਤੀ ਦੀ ਗੰਧ ਨੱਕ ਨੂੰ ਸੁੰਘਾਉਣ ਆਦਿ ਨਾਲ ਦੌਰੇ ਨੂੰ ਤੋੜਨ ਵਿੱਚ ਮਦਦ ਮਿਲਦੀ ਹੈ ?***

**ਉਤਰ** : ਇਹ ਸਾਰੇ ਹੀ ਗੈਰ-ਮਨੁੱਖੀ ਅਤੇ ਅੰਧਵਿਸ਼ਵਾਸਾਂ ਤੇ ਅਧਾਰਤ ਹਨ ਜਿੰਨ੍ਹਾਂ ਪਿੱਛੇ ਕੋਈ ਤਰਕ ਕੰਮ ਨਹੀਂ ਕਰਦਾ ਹੈ। ਅਜਿਹਾ ਕਰਨ ਨਾਲ ਸਗੋਂ ਰੋਗੀ ਦੀ ਸਰੀਰਕ ਦਸ਼ਾ ਵਿਗੜ ਸਕਦੀ ਹੈ। ਉਹ ਪਹਿਲਾਂ ਹੀ ਮਾਨਸਿਕ ਕਸ਼ਟ ਵਿੱਚੋਂ ਗੁਜ਼ਰ ਰਿਹਾ ਹੁੰਦਾ ਹੈ ਅਤੇ ਇਹ ਢੰਗ ਉਸ ਲਈ ਹੋਰ ਸਖ਼ਤ ਦਰਦ ਅਤੇ ਕਸ਼ਟ ਪੈਦਾ ਕਰਦੇ ਹਨ।

***ਪ੍ਰਸ਼ਨ-4 : ਕੀ ਮਿਰਗੀ ਦੌਰਿਆਂ ਨੂੰ ਠੀਕ ਕਰਨ ਲਈ ਦਵਾਈਆਂ ਉਪਲੱਬਧ ਹਨ ?***

**ਉਤਰ** :ਇਹਨਾਂ ਦੇ ਇਲਾਜ ਲਈ ਬਹੁਤ ਸਾਰੀਆਂ ਕਾਰਗਰ ਦਵਾਈਆਂ ਹਨ। ਰੋਗੀ ਡਾਕਟਰ ਦੀਆਂ ਹਦਾਇਤਾਂ ਅਨੁਸਾਰ ਇਸਦੀ ਲੰਬਾ ਸਮਾਂ ਅਤੇ ਲਗਾਤਾਰ ਵਰਤੋਂ ਕਰੇ। ਦੌਰਿਆਂ ਦਾ ਕੰਟਰੋਲ ਕਰਨਾ ਜਾਂ ਠੀਕ ਕਰਨਾ ਸੰਭਵ ਹੈ।

***ਪ੍ਰਸ਼ਨ-5 : ਕੀ ਮਿਰਗੀ ਦੇ ਇਲਾਜ ਲਈ ਸਾਨੂੰ ਕਿਸੇ ਮਾਹਿਰ ਡਾਕਟਰ ਪਾਸ ਜਾਣ ਦੀ ਜਰੂਰਤ ਹੈ ?***

**ਉਤਰ** : ਇਹ ਹਮੇਸ਼ਾ ਹੀ ਜਰੂਰੀ ਨਹੀਂ। ਪਿੰਡਾਂ ਵਿੱਚ ਕੰਮ ਕਰਦੇ ਮੁਢਲੇ ਸਿਹਤ ਕੇਂਦਰ ਤੋਂ ਵੀ ਸਹਿਯੋਗ ਲਿਆ ਜਾ ਸਕਦਾ ਹੈ। ਜ਼ਿਆਦਾਤਾਰ ਕੇਸਾਂ ਦਾ ਇਲਾਜ ਇੱਥੇ ਹੀ ਸੰਭਵ ਹੋ ਜਾਂਦਾਹੈ।

***ਪ੍ਰਸ਼ਨ-6 : ਜਦ ਅਸੀ ਕਿਸੇ ਰੋਗੀ ਨੂੰ ਦੌਰੇ ਦੀ ਹਾਲਤ ਵਿੱਚ ਦੇਖਦੇ ਹਾਂ ਤਾਂ ਸਾਨੂੰ ਕੀ ਕਰਨਾ ਚਾਹੀਦਾ ਹੈ ?***

**ਉਤਰ** : ਕਿਸੇ ਮਿਰਗੀ ਦੇ ਦੌਰੇ ਦੌਰਾਨ ਰੋਗੀ ਦੀ ਇਸ ਤਰ੍ਹਾਂ ਮਦਦ ਕੀਤੀ ਜਾ ਸਕਦੀ ਹੈ :

(ੳ) ਰੋਗੀ ਨੂੰ ਖੱਬੇ ਪਾਸੇ ਪਰਨੇ ਟੇਢਾ ਕਰ ਦਿਓ ਤਾਂ ਕਿ ਮੂੰਹ ਵਿੱਚੋਂ ਵਗਦਾ ਤਰਲ ਬਾਹਰ ਨਿਕਲ ਸਕੇ। ਅਜਿਹਾ ਨਾ ਹੋਣ ਦੀ ਸੂਰਤ ਵਿੱਚ ਇਹ ਸਾਹਨਲੀ ਵਿੱਚ ਜਾਕੇ ਸਾਹ ਪ੍ਰਕਿਰਿਆ ਵਿੱਚ ਰੁਕਾਵਟ ਬਣ ਸਕਦਾ ਹੈ ਅਤੇ ਰੋਗੀ ਨੂੰ ਮੌਤ ਦੇ ਮੂੰਹ ਵਿੱਚ ਧੱਕ ਸਕਦਾ ਹੈ।

(ਅ) ਰੋਗੀ ਵਾਸਤੇ ਥਾਂ ਖੁੱਲ੍ਹੀ ਛੱਡ ਦੇਵੋ ਅਤੇ ਉਸਤੋਂ ਨੁਕਸਾਨਦਾਇਕ ਵਸਤੂਆਂ ਪਾਸੇ ਕਰ ਦੇਵੋ।

(ੲ) ਉਸਦੇ ਦੰਦਾਂ ਵਿਚਕਾਰ ਕੋਈ ਸਖਤ ਚੀਜ਼ ਨਾ ਦੇਵੋ।

(ਸ) ਉਸਦੇ ਅੰਗਾਂ ਨੂੰ ਖੁੱਲ੍ਹੇ ਛੱਡ ਦਿਓ, ਪਕੜ ਕੇ ਨਾ ਰੱਖੋ।

(ਹ) ਜਿਉਂ ਹੀ ਹਰਕਤਾਂ ਬੰਦ ਹੋ ਜਾਣ ਤਾਂ ਦੇਖੋ ਕਿ ਉਸਦਾ ਸਾਹ ਠੀਕ ਚੱਲ ਰਿਹਾ ਹੈ।

(ਕ) ਲੋਹੇ ਦਾ ਸਰੀਆ ਜਾਂ ਵਸਤੂ ਰੋਗੀ ਦੇ ਹੱਥ ਵਿੱਚ ਦੇਣ ਨਾਲ ਕੋਈ ਫਰਕ ਨਹੀਂ ਪੈਂਦਾ।

(ਖ) ਜੇ ਦੂਸਰੀ ਵਾਰ ਦੌਰਾ ਕੁਝ ਹੀ ਮਿੰਟਾਂ ਵਿੱਚ ਪੈ ਜਾਵੇ ਤਾਂ ਤੁਰੰਤ ਡਾਕਟਰੀ ਸਹਾਇਤਾ ਪ੍ਰਾਪਤ ਕਰੋ।

(ਗ) ਦੌਰੇ ਤੋਂ ਪਹਿਲਾਂ ਜਾਂ ਬਾਅਦ ਵਾਧੂ ਦਵਾਈ ਦੇਣ ਦੀ ਜਰੂਰਤ ਨਹੀਂ।

***ਪ੍ਰਸ਼ਨ-7 : ਕੀ ਅਜਿਹਾ ਰੋਗੀ ਕੰਮ ਕਰ ਸਕਦਾ ਹੈ ਜਾਂ ਬੱਚਾ ਸਕੂਲ ਭੇਜਿਆ ਜਾ ਸਕਦਾ ਹੈ ?***

**ਉਤਰ** : ਮਿਰਗੀ ਦੇ ਰੋਗੀਆਂ ਨੂੰ ਆਮ ਵਿਅਕਤੀਆਂ ਵਾਂਗ ਕੰਮ ਕਰਦੇ ਰਹਿਣਾ ਚਾਹੀਦਾ ਹੈ। ਬੱਚੇ ਸਕੂਲ ਜਾ ਸਕਦੇ ਹਨ। ਧਿਆਨ ਇਸ ਗੱਲ ਦਾ ਰੱਖਣਾ ਜਰੂਰੀ ਹੈ ਕਿ ਉਹ ਅੱਗ, ਪਾਣੀ ਜਾਂ ਮਕੈਨੀਕਲ ਕੰਮਾਂ ਕਾਰਾਂ ਤੋਂ ਦੂਰ ਰਹਿਣ ਅਤੇ ਆਪ ਵੀ ਕੋਈ ਮਸ਼ੀਨਰੀ ਨਾ ਚਲਾਉਣ। ਹਾਂ, ਜਦ ਦੌਰੇ ਠੀਕ ਹੋ ਜਾਣ ਜਾਂ ਕੰਟਰੋਲ ਅਧੀਨ ਹੋਣ ਤਾਂ ਆਦਮੀ ਨਾਰਮਲ ਆਦਮੀ ਵਾਂਗ ਸਾਰੇ ਕੰਮ ਕਰ ਸਕਦਾ ਹੈ।

***ਪ੍ਰਸ਼ਨ-8 : ਕੀ ਇਸ ਤਰ੍ਹਾਂ ਦੇ ਰੋਗੀ ਲਈ ਵਿਸ਼ੇਸ਼ ਖੁਰਾਕ ਦੀ ਜਰੂਰਤ ਹੈ ? ਜਾਂ ਕਿਸੇ ਖਾਸ ਭੋਜਨ ਤੋਂ ਪ੍ਰਹੇਜ਼ ਕਰਨਾ ਚਾਹੀਦਾ ਹੈ ?***

**ਉਤਰ** : ਰੋਗੀ ਜੋ ਚਾਹੁਣ ਖਾ ਸਕਦੇ ਹਨ। ਮਿਰਗੀ ਦੇ ਰੋਗੀ ਲਈ ਕੋਈ ਵਿਸ਼ੇਸ਼ ਖੁਰਾਕ ਦੀ ਜਰੂਰਤ ਨਹੀਂ, ਨਾ ਹੀ ਪ੍ਰਹੇਜ਼ ਦੀ ਲੋੜ ਹੈ।

***ਪ੍ਰਸ਼ਨ-9 : ਕੀ ਰੋਗੀ ਦਾ ਵਿਆਹ ਕੀਤਾ ਜਾ ਸਕਦਾ ਹੈ ? ਕੀ ਉਸ ਸਮੇਂ ਬੱਚੇ ਪੈਦਾ ਕਰਨੇ ਚਾਹੀਦੇ ਹਨ ਜਦੋਂ ਉਹ ਦਵਾਈਆਂ ਦੀ ਵਰਤੋਂ ਕਰ ਰਿਹਾ ਹੋਵੇ ?***

**ਉਤਰ** : ਜੇ ਦੌਰੇ ਕੰਟਰੋਲ ਵਿੱਚ ਹਨ ਤਾਂ ਵਿਆਹ ਕੀਤਾ ਜਾ ਸਕਦਾ ਹੈ। ਬੱਚੇ ਵੀ ਪੈਦਾ ਕੀਤੇ ਜਾ ਸਕਦੇ ਹਨ। ਇਸਤਰੀ ਮਰੀਜ਼ ਲਈ ਜਰੂਰੀ ਹੈ ਕਿ ਉਹ ਸਬੰਧਤ ਡਾਕਟਰ ਤੋਂ ਜਰੂਰ ਸਲਾਹ ਲੈ ਲਵੇ ਕਿਉਂਕਿ ਕਈ ਦਵਾਈਆਂ ਭਰੂਣ ਦੇ ਠੀਕ ਵਿਕਾਸ ਵਿੱਚ ਰੁਕਾਵਟ ਪੈਦਾ ਕਰਦੀਆਂ ਹਨ।

## ਦਿਮਾਗੀ ਰੁਕਾਵਟ ਜਾਂ ਪਛੜੇਵਾਂ

***ਪ੍ਰਸ਼ਨ-1 : ਕੁਝ ਬੱਚੇ ਦਿਮਾਗੀ ਪੱਖੋਂ ਪਛੜੇ ਕਿਉਂ ਹੁੰਦੇ ਹਨ ? ਉਹਨਾਂ ਦੇ ਦਿਮਾਗ ਦਾ ਵਿਕਾਸ ਦੂਸਰੇ ਆਮ ਬੱਚਿਆਂ ਦੀ ਤਰ੍ਹਾਂ ਕਿਉਂ ਨਹੀਂ ਹੁੰਦਾ ? ਕੀ ਮਾਪੇ ਇਸ ਲਈ ਜ਼ਿੰਮੇਵਾਰ ਹਨ ? ਕੀ ਇਸਦਾ ਕਾਰਨ ਕੋਈ ਬੁਰੀ ਆਤਮਾ ਵੀ ਹੋ ਸਕਦੀ ਹੈ ?***

**ਉਤਰ** : ਦਿਮਾਗ ਦੇ ਵਿਕਾਸ ਅੰਦਰ ਪਈ ਗੰਭੀਰ ਰੁਕਾਵਟ ਜਾਂ ਸੱਟ ਕਾਰਨ ਅਜਿਹਾ ਹੁੰਦਾ ਹੈ। 100% ਵਿੱਚੋਂ 2 ਜਾਂ 3 ਪ੍ਰਤੀਸ਼ਤ ਬੱਚੇ ਅਜਿਹੇ ਹੋ ਸਕਦੇ ਹਨ। ਇਹ ਇੱਕ ਮੈਡੀਕਲ ਸਮੱਸਿਆ ਹੈ। ਇਸਦਾ ਕਾਰਨ ਕੋਈ ਬੁਰੀ ਆਤਮਾ ਜਾਂ ਬੁਰੇ ਕੰਮਾਂ ਦਾ ਫਲ ਨਹੀਂ ਹੈ। ਬੱਚੇ ਦੇ ਦਿਮਾਗ ਵਿਚਲੀ ਸਰੀਰਕ ਬਣਤਰ ਵਿੱਚ ਪਈਆਂ ਉਲਝਣਾਂ ਕਾਰਨ ਅਜਿਹੇ ਬੱਚੇ ਦਾ ਵਿਕਾਸ ਦੂਸਰੇ ਨਾਰਮਲ ਬੱਚਿਆਂ ਵਾਂਗ ਸੰਭਵ ਨਹੀਂ ਹੈ।

***ਪ੍ਰਸ਼ਨ-2 : ਕੀ ਦਵਾਈਆਂ, ਟਾਨਕ, ਅਪਰੇਸ਼ਨ ਜਾਂ ਕਿਸੇ ਹੋਰ ਸਾਧਨਾਂ ਭਾਵ ਵਧੀਆ ਖੁਰਾਕ ਦੁਆਰਾ ਉਸਦਾ ਦਿਮਾਗੀ ਵਿਕਾਸ ਸਾਵਾਂ ਬਣਾਇਆ ਜਾ ਸਕਦਾ ਹੈ ?***

**ਉਤਰ** : ਮਾਨਸਿਕ ਪਛੜੇਵੇਂ ਦਾ ਕੋਈ ਇਲਾਜ ਸੰਭਵ ਨਹੀਂ। ਅਜਿਹਾ ਵਿਅਕਤੀ ਪੂਰਨ ਨਾਰਮਲ ਜ਼ਿੰਦਗੀ ਜਿਉਣ ਦੇ ਅਸਮਰਥ ਹੀ ਰਹਿੰਦਾ ਹੈ। ਅਜਿਹੀ ਕੋਈ ਵੀ ਇਲਾਜ ਪ੍ਰਣਾਲੀ ਨਹੀਂ ਹੈ ਜਿਹੜੀ ਦਿਮਾਗ ਦੇ ਵਾਧੇ ਵਿੱਚ ਮਦਦ ਕਰ ਸਕੇ। ਕੁਝ ਅਮਲੀ ਪ੍ਰਕਿਰਿਆਵਾਂ ਦੀ ਸਿਖਲਾਈ ਦੁਆਰਾ ਉਸਦਾ ਜੀਵਨ ਕੁਝ ਚੰਗੇਰਾ ਬਣਾਇਆ ਜਾ ਸਕਦਾ ਹੈ। ਇਸ ਲਈ ਵੱਖ-ਵੱਖ ਕਿਸਮਾਂ ਦੀ ਸਿਖਲਾਈ ਉਸਦੀ ਕੁਝ ਮਦਦ ਕਰ ਸਕਦੀ ਹੈ। ਜੇ ਇਸਤਰ੍ਹਾਂ ਦੇ ਰੋਗੀ ਨੂੰ ਦੌਰੇ ਪੈਣ ਵਰਗੀਆਂ ਸਰੀਰਕ ਉਲਝਣਾਂ ਹਨ ਤਾਂ ਉਹਨਾਂ ਦਾ ਇਲਾਜ ਕਰਵਾਇਆ ਜਾ ਸਕਦਾ ਹੈ। ਮਾਨਸਿਕ ਪਛੜੇਵੇਂ ਦਾ ਅਧਾਰ ਕਮਜ਼ੋਰ ਜੀਨਜ਼ ਹਨ ਜਿਸਦਾ ਸੁਧਾਰ ਅਸੰਭਵ ਹੈ। ਕੇਵਲ ਕੁਝ ਅਮਲੀ ਕਿਰਿਆਵਾਂ ਦੁਆਰਾ ਉਸਨੂੰ ਥੋੜ੍ਹਾ-ਬਹੁਤ ਕਰਨ ਦੇ ਯੋਗ ਬਣਾਇਆ ਜਾ ਸਕਦਾ ਹੈ।

***ਪ੍ਰਸ਼ਨ-3 : ਕੀ ਅਜਿਹਾ ਰੋਗੀ ਸਵੈ-ਨਿਰਭਰ ਹੋ ਸਕਦਾ ਹੈ ? ਕੀ ਉਹ ਆਪਣੀ ਸੰਭਾਲ ਆਪ ਕਰ ਸਕਣ ਦੇ ਸਮਰੱਥ ਹੋ ਸਕਦਾ ਹੈ ?***

**ਉਤਰ** : ਇਹ ਸਾਰਾ ਕੁਝ ਉਸਦੀ ਮਾਨਸਿਕ ਰੁਕਾਵਟ ਦੇ ਅਨੁਪਾਤੀ ਹੈ। ਉਸਦੀ ਇਹ ਰੁਕਾਵਟ ਕਿੰਨੀ ਕੁ ਹੈ ਇਸਤੇ ਨਿਰਭਰ ਕਰਦਾ ਹੈ। ਦੂਸਰਾ ਤੱਥ ਹੈ ਕਿ ਤੁਸੀਂ ਕਿੰਨੀ ਕੁ ਅਮਲੀ ਸਿਖਲਾਈ ਦੇ ਸਕਦੇ ਹੋ ਤੇ ਕਿਸ ਤਰ੍ਹਾਂ ਦੀ। ਪਰੰਤੂ ਸਾਡਾ ਨਿਸ਼ਾਨਾ ਉਸਨੂੰ ਸਵੈ-ਨਿਰਭਰ ਬਣਾਉਣ ਤੱਕ ਕੇਂਦਰਤ ਹੋਵੇ।

***ਪ੍ਰਸ਼ਨ-5 : ਕੀ ਮਾਨਸਿਕ ਪਛੜੇਵਾਂ ਵਿਆਹ ਦੁਆਰਾ ਠੀਕ ਕੀਤਾ ਜਾ ਸਕਦਾ ਹੈ ?***

**ਉਤਰ** : ਵਿਆਹ ਨਾਲ ਮਾਨਸਿਕ ਪਛੜੇਵਾਂ ਦੂਰ ਨਹੀਂ ਹੋ ਸਕਦਾ ਹੈ। ਗੰਭੀਰ ਕਿਸਮ ਦੀ ਮਾਨਸਿਕ ਰੁਕਾਵਟ ਵਾਲੇ ਵਿਅਕਤੀ ਤਾਂ ਵਿਆਹੁਤਾ ਜ਼ਿੰਦਗੀ ਦੀਆਂ ਜ਼ਿੰਮੇਵਾਰੀਆਂ ਵੀ ਨਿਭਾਉਣ ਦੇ ਕਾਬਲ ਨਹੀਂ ਹੁੰਦੇ ਹਨ।

**ਵਲੋਂ - ਵਾਲੰਟੀਅਰ ਹੈਲਥ ਆਰਗੇਨਾਈਜ਼ੇਸ਼ਨ**

**ਪੇਸ਼ਕਸ਼ - ਬਲਵਿੰਦਰ ਬਰਨਾਲਾ**

ਇੱਕ ਮੁਲਾਕਾਤ

# ਕਨੇਡਾ ਵਾਸੀ ਬਲਰਾਜ ਚੀਮਾ ਨਾਲ ਇੱਕ ਮੁਲਕਾਤ

*ਰਾਜਿੰਦਰ ਪਾਲ ਸਿੰਘ (ਡਾ.)*

ਬਲਰਾਜ ਚੀਮਾ ਕਨੇਡਾ ਵਸਦਾ ਪੰਜਾਬੀ ਸਾਹਿਤਕਾਰ ਹੈ ਜਿਸ ਨੇ ਚੜ੍ਹਦੀ ਜਵਾਨੀ ਵਿੱਚ ਕਵਿਤਾ ਲਿਖੀ, ਕੁਝ ਕਹਾਣੀਆਂ ਲਿਖੀਆਂ ਅਤੇ ਅੱਜ ਕੱਲ੍ਹ ਵਾਰਤਕ ਵੱਲ ਰੁਝਾਨ ਹੈ। ਬਲਰਾਜ ਚੀਮਾ ਇੱਕ ਲੇਖਕ ਨਾਲੋਂ ਪਾਠਕ ਅਤੇ ਚਿੰਤਕ ਨਾਲੋਂ ਵੱਧ ਵਿਗਿਆਨਕ ਸੋਚਣੀ ਦਾ ਧਾਰਨੀ ਹੈ, ਸੁਹਿਰਦ ਇਨਸਾਨ ਹੈ। ਗੁਜਰਾਂਵਾਲਾ (ਪਾਕਿਸਤਾਨ) ਵਿੱਚ ਜਨਮੇ ਬਲਰਾਜ ਚੀਮਾ ਦਾ ਭਾਰਤੀ ਪੰਜਾਬ ਵਿੱਚ ਸਨੌਰ (ਪਟਿਆਲਾ) ਪਿਛਲਾ ਪਿੰਡ ਹੈ। ਡਬਲ ਐਮ. ਏ. (ਪੰਜਾਬੀ, ਅੰਗਰੇਜ਼ੀ), ਬੀ. ਟੀ. ਪਾਸ ਬਲਰਾਜ ਚੀਮਾ ਇੱਧਰ ਭਾਸ਼ਾ ਵਿਭਾਗ ਵਿੱਚ ਕੰਮ ਕਰਦਾ ਸੀ। 1969 ਦੇ ਵਿੱਚ ਕਨੇਡਾ ਚਲਾ ਗਿਆ। ਪਿਛਲੇ ਦਿਨੀ ਉਹ ਭਾਰਤ ਫੇਰੀ ਤੇ ਆਏ ਤਾਂ ਉਨ੍ਹਾਂ ਨਾਲ ਕੀਤੀ ਗੱਲਬਾਤ ਦੇ ਕੁਝ ਅੰਸ਼ ਤਰਕਸ਼ੀਲ ਦੇ ਪਾਠਕਾਂ ਲਈ ਪੇਸ਼ ਹਨ।

Balraj Cheema, 64 - Stokes Road, Barampton, Canada.

**ਸਵਾਲ - ਸਭ ਤੋਂ ਪਹਿਲਾਂ ਸਾਨੂੰ ਇਹ ਦੱਸੋ ਕਿ ਤੁਸੀਂ ਕਨੇਡਾ ਕਦੋਂ ਗਏ ਸੀ ?**

ਉਤਰ - ਮੈਂ ਅੱਜ ਤੋਂ 26-27 ਸਾਲ ਪਹਿਲਾਂ ਕਨੇਡਾ ਗਿਆ ਸੀ। ਪਹਿਲਾਂ ਮੈਂ ਇੱਥੇ ਭਾਸ਼ਾ ਵਿਭਾਗ ਵਿੱਚ ਕੰਮ ਕਰਦਾ ਸੀ। ਅੱਜ ਬਹੁਤ ਸਾਰੇ ਲੋਕ ਮੈਨੂੰ ਆਖਦੇ ਹਨ ਕਿ ਜੇ ਮੈਂ ਇੱਥੇ ਹੁੰਦਾ ਤਾਂ ਅੱਜ ਭਾਸ਼ਾ ਵਿਭਾਗ ਦਾ ਡਾਇਰੈਕਟਰ ਹੁੰਦਾ। ਪਰ ਮੈਂ ਆਖਦਾ ਹਾਂ ਫਿਰ ਮੈਨੂੰ ਝੂਠੀਆਂ ਸਲਾਮਾਂ ਪੈਣੀਆਂ ਸਨ। ਮੈਂ ਸਮਝਦਾ ਹਾਂ ਕਿ ਜਿੰਦਗੀ ਝੂਠੇ ਸਨਮਾਨਾਂ ਨਾਲ ਨਹੀਂ ਬੱਝੀ ਹੋਈ। ਉਥੇ ਮੈਂ ਜਿੰਦਗੀ ਦੇ ਕੌੜੇ ਅਤੇ ਵੱਖਰੇ ਅਨੁਭਵ ਵਿੱਚੋਂ ਲੰਘਿਆ ਹਾਂ। ਜਿਸ ਨਾਲ ਮੈਨੂੰ ਪਤਾ ਲੱਗਿਆ ਕਿ ਜਿੰਦਗੀ ਸੌਖੀ ਜਾਂ ਜਿਵੇਂ ਕਹਿੰਦੇ ਹੁੰਦੇ ਹਨ ਕਿ ਕੋਈ ਫੁੱਲਾਂ ਦੀ ਸੇਜ ਨਹੀਂ ਹੈ। ਇਸ ਵਿੱਚ ਕੌੜੇ ਅਨੁਭਵ ਵੀ ਸ਼ਾਮਲ ਹਨ।

**ਸਵਾਲ - ਪੰਜਾਬ ਵਿੱਚ ਤਰਕਸ਼ੀਲਤਾ ਦੀ ਲਹਿਰ ਨੂੰ ਤਰਕਸ਼ੀਲ ਸੁਸਾਇਟੀ ਪੰਜਾਬ ਚਲਾ ਰਹੀ ਹੈ ਜਿਸਦਾ ਅਧਾਰੀ ਦਰਸ਼ਨ ਨਾਸਤਿਕਤਾ ਹੈ ਅਤੇ ਮੁੱਖ ਤੌਰ ਤੇ ਵਹਿਮਾਂ-ਭਰਮਾਂ ਦੇ ਵਿਰੁੱਧ ਕੰਮ ਕਰ ਰਹੀ ਹੈ ਅਤੇ ਇਹ ਵਿਗਿਆਨਕ ਚੇਤਨਾ ਦਾ ਪਸਾਰ ਕਰਦੀ ਹੈ। ਮੇਰਾ ਪ੍ਰਸ਼ਨ ਹੈ ਕਿ ਤੁਹਾਡੇ ਵਿਚਾਰ ਇਸ ਤਰ੍ਹਾਂ ਦੇ ਕਿਵੇਂ ਬਣੇ ?**

ਉਤਰ - ਗੱਲ ਇਸ ਤਰ੍ਹਾਂ ਦੀ ਹੈ ਰਾਜਿੰਦਰ ਪਾਲ ਜੀ ਕਿ ਮੈਂ ਦਸਵੀਂ ਵਿੱਚ ਪੜ੍ਹਦਾ ਹੁੰਦਾ ਸੀ। ਸਾਡੇ ਮਾਪਿਆਂ ਨੇ ਕਹਿਣਾ ਕਿ ਪੂਜਾ-ਪਾਠ ਕਰਿਆ ਕਰੋ। ਉਹਨਾਂ ਦੇ ਕਹਿਣ ਤੇ ਸਭ ਕੁਝ ਕਰ ਲੈਣਾ ਪਰ ਨਾ ਸੰਤੁਸ਼ਟੀ, ਨਾ ਕੋਈ ਫਲ ਮਿਲਣਾ, ਨਾ ਕੁਝ ਦਿਸਣਾ, ਨਾ ਅਣ- ਦਿਸਦਾ ਹੋਣਾ, ਬਸ ਬੱਧੇ ਰੁੱਧੇ ਸਭ ਕੁਝ ਕਰ ਲੈਣਾ। ਅੰਦਰੋਂ ਮਨ ਨੇ ਦੁਖੀ ਰਹਿਣਾ। ਇਸੇ ਸਮੇਂ ਮੈਨੂੰ ਅਜਿਹਾ ਟੀਚਰ ਮਿਲਿਆ ਜਿਹੜਾ ਹਿਸਾਬ ਪੜ੍ਹਾਉਂਦਾ ਸੀ, ਕਵਿਤਾ ਲਿਖਦਾ ਸੀ, ਉਸਨੇ ਇੱਕ ਵਾਰ ਮੈਨੂੰ ਬੜੇ ਸਾਧਾਰਣ ਲਫ਼ਜ਼ਾਂ ਵਿੱਚ ਆਖਿਆ ਕਿ ਬਲਰਾਜ ਧਰਮ-ਧੁਰਮ ਸਭ ਬਕਵਾਸ ਹੈ, ਮੱਥਾ ਟੇਕਣਾ, ਪੂਜਾ ਕਰਨੀ ਸਭ ਫਜ਼ੂਲ ਹੈ। ਉਸ ਘੜੀ ਤੋਂ ਪਿੱਛੋਂ ਕਈ ਹੋਰ ਸੱਜਣਾਂ ਤੋਂ ਵੀ ਇਹੀ ਜਾਣਿਆ। ਧਰਮ ਬਹੁਤ ਵੱਡਾ ਵਿਖਾਵਾ ਹੈ। ਇਸ ਪ੍ਰਕਾਰ ਮੇਰੀ ਪੜ੍ਹਾਈ ਨੇ ਮੇਰੀ ਸਿੱਖਿਆ ਨੇ ਮੇਰਾ ਧਿਆਨ ਧਰਮ ਦੇ ਮਾੜੇ ਪੱਖ ਵੱਲ ਦਿਵਾਇਆ ਤੇ ਮੇਰਾ ਨਿਸਚਾ ਦਿਨੋ ਦਿਨ ਦ੍ਰਿੜ ਹੁੰਦਾ ਗਿਆ ਕਿ ਧਰਮ-ਕਰਮ ਸਭ ਫਜ਼ੂਲ ਹੈ। ਬੀ.ਟੀ. ਦੌਰਾਨ ਇਸ ਬਾਰੇ ਯਾਰਾਂ ਮਿੱਤਰਾਂ ਨਾਲ ਬਹਿਸਾਂ ਵੀ ਹੁੰਦੀਆਂ।

**ਸਵਾਲ - ਸਮਾਜ ਦਾ ਭਾਰੂ ਤਬਕਾ ਵਹਿਮਾਂ-ਭਰਮਾਂ ਦੀ ਦੀ ਜਕੜ ਵਿੱਚ ਹੈ। ਜਦੋਂ ਕੋਈ ਵਿਅਕਤੀ ਉਸਨੂੰ ਚਣੌਤੀ ਦਿੰਦਾ ਹੈ ਤਾਂ ਬਾਕੀ ਬੰਦੇ ਮਖੌਲ ਉਡਾਉਂਦੇ ਹਨ ਕਈ ਵਾਰ ਤਾਂ ਇਹ ਵੀ ਕਹਿ ਦਿੱਤਾ ਜਾਂਦਾ ਹੈ ਕਿ ਬੰਦੇ ਦੇ ਦਿਮਾਗ ਵਿੱਚ ਨੁਕਸ ਪੈ ਗਿਆ ਹੈ। ਕੋਈ ਅਜਿਹਾ ਟਕਰਾਅ ਘਰਦਿਆਂ, ਜਾਂ ਸਮਾਜ ਨਾਲ ਆਇਆ ਹੋਵੇ?**

ਉਤਰ - ਇਹ ਗੱਲ ਤੁਹਾਡੀ ਠੀਕ ਹੈ। ਤੁਸੀ ਐਡੀ ਵੱਡੀ ਧਾਰਾ ਜਾਂ ਸੰਸਥਾਈ ਸੋਚ ਦੇ ਖਿਲਾਫ਼ ਖੜ੍ਹਨਾ ਹੈ ਪਰ



ਦੁਨੀਆਂ ਵਿੱਚ ਬੰਦੇ ਖੜੋਤੇ ਹਨ। ਇਹੀ ਗੱਲ ਹੈ ਕਿ ਜਦੋਂ ਮੈਂ ਨਵੇਂ ਜ਼ਮਾਨੇ ਵਿੱਚ ਤਰਕਸ਼ੀਲ ਸੁਸਾਇਟੀ ਬਾਰੇ ਪੜ੍ਹਿਆ ਤਾਂ ਪਤਾ ਲੱਗਿਆ ਕਿ ਤਰਕਸ਼ੀਲ ਸੁਸਾਇਟੀ ਕੰਮ ਕਰ ਰਹੀ ਹੈ। ਮਨ ਨੂੰ ਬੜੀ ਸੰਤੁਸ਼ਟੀ ਹੋਈ ਕਿ ਘੱਟੋ ਘੱਟ ਪੰਜਾਬ ਵਿੱਚ ਕੋਈ ਅਜਿਹੀ ਸੰਸਥਾ ਕੰਮ ਕਰ ਰਹੀ ਹੈ ਜੋ ਗਲਤ ਵਿਚਾਰਧਾਰਾ ਦੇ ਖਿਲਾਫ਼ ਲੜ ਰਹੀ ਹੈ। ਪਰਦੇ ਫੋਲ ਰਹੀ ਹੈ। ਜਿੱਥੋਂ ਤੱਕ ਮੇਰੀ ਨਿੱਜੀ ਗੱਲ ਹੈ, ਮੇਰੀ ਸਕੂਲ ਵੇਲੇ ਹੀ ਅੱਖ ਖੁੱਲ੍ਹ ਗਈ ਸੀ। ਮੇਰੇ ਮਨ ਵਿੱਚ ਉਤਸੁਕਤਾ ਸੀ ਕਿ ਮੈਂ ਆਪਣੇ ਵਿਚਾਰਾਂ ਦਾ ਪ੍ਰਚਾਰ ਕਰਾਂ। ਕਾਲਜ ਵਿੱਚ ਵੀ, ਹੋਰ ਥਾਂ ਤੇ ਵੀ। ਘਰ ਵਿੱਚ, ਘਰ ਦੇ ਜਦੋਂ ਪੂਜਾ ਪਾਠ ਕਰਾਉਂਦੇ ਤਾਂ ਮੈਂ ਤੇ ਮੇਰਾ ਭਰਾ, ਅਸੀ ਦੋਨੋਂ ਉਸਨੂੰ ਪ੍ਰਵਾਨ ਨਹੀਂ ਕਰਦੇ ਸੀ। ਕੱਲ੍ਹ ਪਰਸੋਂ ਹੀ ਕਿਸੇ ਨੇ ਪਾਠ ਕਰਵਾਇਆ ਤਾਂ ਮੈਂ ਆਖਿਆ ਕਿ ਜਿੰਨਾ ਪੈਸਾ ਇਹ ਖਰਚਿਆ ਜੇ ਇੰਨਾ ਪੈਸਾ ਕਿਸੇ ਗਰੀਬ ਨੂੰ ਦਿੰਦੇ ਤਾਂ ਘੱਟੋ ਘੱਟ ਚਾਰ-ਪੰਜਾਂ ਬੰਦਿਆਂ ਦਾ ਕੋਈ ਧੰਦਾ ਚੱਲ ਜਾਂਦਾ। ਮੈਂ ਇਸ ਗੱਲ ਦਾ ਜਿਕਰ ਇਸ ਲਈ ਕਰ ਰਿਹਾ ਹਾਂ ਕਿਉਂਕਿ ਬੰਗਲਾ ਦੇਸ਼ ਵਿੱਚ ਇੱਕ ਯੂਨਸ ਨਾਂ ਦੇ ਬੰਦੇ ਨੇ ਗ੍ਰਾਮੀਣ ਬੈਂਕ ਖੋਲ੍ਹਿਆ ਹੋਇਆ ਹੈ। ਉਸਨੇ ਆਪਣੀਆਂ ਕੋਸ਼ਿਸ਼ਾਂ ਨਾਲ ਬੈਂਕ ਖੋਲ੍ਹਿਆ ਹੈ, ਉਹ ਬੰਦਾ ਅਮਰੀਕਾ ਤੋਂ ਪੜ੍ਹ ਕੇ ਆਇਆ ਹੈ। ਉਸਦੀ ਧਾਰਨਾ ਹੈ ਕਿ ਗਰੀਬ ਬੰਦੇ ਕੋਲ ਵਪਾਰਕ ਸੂਝ ਹੁੰਦੀ ਹੈ। ਉਸ ਕੋਲ ਘਾਟ ਸਿਰਫ਼ ਆਰੰਭਕ ਸਰਮਾਏ ਦੀ ਹੁੰਦੀ ਹੈ। ਗਰੀਬ ਬੰਦੇ ਨੂੰ ਪੈਸਾ ਨਾ ਬੈਂਕ ਦਿੰਦੀ ਹੈ, ਨਾ ਸ਼ਾਹੂਕਾਰ। ਇੱਕ ਛੋਟੀ ਜਿਹੀ ਗੱਲ ਹੋਰ ਦੱਸ ਦਿਆਂ - ਮੇਰੇ ਨਾਲ ਇੱਕ ਮਿੱਤਰ ਸਨ ਕਿਸੇ ਰਿਸ਼ਤੇਦਾਰ ਘਰ ਬੈਠੇ, ਅਸੀਂ ਦੋਵੇਂ ਨਾਸਤਿਕ - ਉਹ ਪਰਿਵਾਰ ਪੂਰਾ ਧਾਰਮਿਕ, ਇੱਕ ਔਰਤ ਸੀ - ਆਪਣੇ ਆਪ ਨੂੰ ਗੁਰੂ ਦੀ ਪੁਜਾਰਣ ਸਮਝਦੀ ਸੀ। ਪਰ ਜਦੋਂ ਅਸੀਂ ਕੋਈ ਸੁਆਲ ਕਰੀਏ ਤਾਂ ਉਸਨੂੰ ਜੁਆਬ ਨਾ ਲੱਭੇ। ਜਦੋਂ ਪੰਜ-ਛੇ ਵਾਰੀ ਉਸਨੇ ਦੇਖਿਆ ਬਈ ਜੁਆਬ ਤਾਂ ਲੱਭਦਾ ਨਹੀਂ ਤਾਂ ਉਸਨੇ ਆਖਿਆ ਬਈ ਚੀਮਾ ਸਾਹਿਬ, ਤੁਸੀਂ ਤਾਂ ਜੱਟ ਹੀ ਨਹੀਂ ਲੱਗਦੇ (ਸਾਰਿਆਂ ਦਾ ਹਾਸਾ)। ਬੜੀ ਅਜੀਬ ਦਲੀਲ ਸੀ।

**ਸਵਾਲ - ਕਨੇਡਾ ਵਰਗੇ ਦੇਸ਼ ਤਕਨੀਕੀ ਪੱਖੋਂ ਬੜੇ ਅੱਗੇ ਹਨ। ਇਸ ਕਰਕੇ ਆਮ ਸੋਚਿਆ ਜਾਂਦਾ ਹੈ ਕਿ ਉੱਥੇ ਵਹਿਮ ਭਰਮ ਘੱਟ ਹਨ। ਤੁਹਾਡਾ ਸਬੰਧ ਕਨੇਡਾ ਨਾਲ ਹੈ। ਤੁਸੀਂ ਸਾਨੂੰ ਦੱਸੋ ਕਿ ਉਥੋਂ ਦੀ ਸਥਾਨਕ ਵਸੋਂ, ਅੰਗਰੇਜ਼ ਵਸੋਂ ਅਤੇ ਭਾਰਤੀ ਭਾਈਚਾਰੇ ਦੀ ਕੀ ਸਥਿਤੀ ਹੈ।**

ਉਤਰ - ਜੇ ਇਨ੍ਹਾਂ ਭਾਈਚਾਰਿਆਂ ਦੀ ਤੁਲਨਾ ਕਰੀਏ ਤਾਂ ਪਤਾ ਚਲਦਾ ਹੈ ਕਿ ਪੰਜਾਬੀ ਭਾਈਚਾਰੇ ਵਿੱਚ ਜਹਾਲਤ, ਅਨਪੜ੍ਹਤਾ ਜਿਆਦਾ ਹੋਣ ਕਰਕੇ ਧਰਮ ਦਾ ਰੋਲ ਵੱਧ ਹੈ - ਕਿਉਂਕਿ ਧਰਮ ਉਥੇ ਹੀ ਵੱਧ ਫੁੱਲ ਸਕਦਾ ਹੈ ਜਿਥੇ ਅਨਪੜ੍ਹਤਾ-ਗਰੀਬੀ ਹੋਵੇ। ਪਰ ਜੇ ਅਸੀਂ ਕਨੇਡਾ ਦੇ ਨੇਟਿਵ ਲੋਕਾਂ ਦੀ ਗੱਲ ਕਰੀਏ ਤਾਂ ਉਨ੍ਹਾਂ ਵਿੱਚ ਅਧਿਆਤਮਿਕਤਾ ਸੀ। ਅਧਿਆਤਮਿਕਤਾ ਤੋਂ ਮੇਰਾ ਭਾਵ ਹੈ ਕਿ ਉਨਾਂ ਦਾ ਆਰੰਭਿਕ ਵਿਸ਼ਵਾਸ ਪ੍ਰਬੰਧ ਹੈ ਜਿਸ ਨਾਲ ਉਹ ਅੱਜ ਤੋਂ ਚਾਰ-ਪੰਜ ਹਜ਼ਾਰ ਸਾਲ ਪਹਿਲਾਂ ਜਿੰਦਗੀ ਬਸਰ ਕਰਦੇ ਸਨ ਅਤੇ ਅੱਜ ਵੀ ਉਵੇਂ ਹੀ ਕਰਦੇ ਹਨ। ਉਨ੍ਹਾਂ ਦਾ ਵਿਸ਼ਵਾਸ ਸੀ ਕਿ ਜੇ ਅਸੀਂ ਖਾਸ ਕਿਸਮ ਦੀਆਂ ਰਸਮਾਂ ਕਰਾਂਗੇ ਤਾਂ ਕੁਦਰਤ ਨਾਲ ਸਾਡਾ ਸਬੰਧ ਚੰਗਾ ਰਹੇਗਾ। ਉਨ੍ਹਾਂ ਨੇ ਕੁਦਰਤ ਨੂੰ ਸਤਿਕਾਰਿਆ ਸੀ। ਪਰ ਉਹਨਾਂ ਵਿੱਚ ਕੋਈ ਦੇਵੀ ਦੇਵਤਾ ਨਹੀਂ, ਉਹ ਕਿਸੇ ਨੂੰ ਮੱਥਾ ਨਹੀਂ ਟੇਕਦੇ। ਮੈਨੂੰ ਤਾਂ ਇੰਜ ਲਗਦਾ ਹੈ ਕਿ ਮੱਥਾ ਟੇਕਣਾ ਆਪਣੀ ਮੱਤ ਨੂੰ ਤਿਲਾਂਜਲੀ ਦੇਣ ਦੇ ਬਰਾਬਰ ਹੈ। ਰਹੀ ਗੱਲ ਬਾਅਦ ਦੇ ਸੈਟਲਰਾਂ (ਆਵਾਸੀਆਂ) ਦੀ, ਭਾਵੇਂ ਗੋਰੇ ਹੋਣ ਜਾਂ ਫਰੈਂਚ ਉਹਨਾਂ ਵਿੱਚ ਵੀ ਅਨਪੜ੍ਹਤਾ ਕਾਫ਼ੀ ਹੈ। ਪਰ ਉੱਥੋਂ ਦੀ ਸਮੁੱਚੀ ਸੁਸਾਇਟੀ ਦਾ ਵਰਤਾਰਾ ਅਜਿਹਾ ਹੈ ਕਿ ਲੋੜੀਂਦੀ ਜਾਣਕਾਰੀ ਮਿਲਦੀ ਰਹਿੰਦੀ ਹੈ। ਇਸ ਲਈ ਬਹੁਤੇ ਲੋਕ ਭੂਤ-ਪ੍ਰੇਤਾਂ ਵਰਗੇ ਵਹਿਮਾਂ ਵਿੱਚ ਵਿਸ਼ਵਾਸ ਨਹੀਂ ਰੱਖਦੇ।

**ਸਵਾਲ - ਪਰ ਉੱਥੇ ਵਿੱਚ-ਕਰਾਫ਼ਟ (Witch-Craft) ਤਾਂ ਰਹੀ ਹੈ, ਯੂਰਪ ਵਿੱਚ ਸਤ੍ਹਾਰਵੀਂ ਸਦੀ ਤੱਕ ਇਹ ਧੰਦਾ ਚਲਦਾ ਰਿਹਾ।**

ਉਤਰ - ਜੇ ਤੁਸੀਂ ਹਿਸਟਰੀ ਪੜ੍ਹੋਂ ਤਾਂ ਪਤਾ ਲੱਗੇਗਾ ਕਿ ਵਿੱਚ-ਕਰਾਫ਼ਟ ਅਤੇ ਰੋਮਨ-ਕੈਥੋਲਿਕ ਦਾ ਵਿਰੋਧ ਇਤਿਹਾਮਕ ਸੀ। ਕਿਉਂਕਿ ਰੋਮਨ-ਕੈਥੋਲਿਕ ਈਸਾਈਆਂ ਅਨੁਸਾਰ ਕਰਾਈਸਟ ਸਭ ਤੋਂ ਵੱਡਾ ਸੇਵੀਅਰ (ਬਚਾਉਣ ਵਾਲਾ) ਹੈ। ਜਦੋਂ ਕਿ ਵਿੱਚਜ਼ ਕੁਦਰਤ ਦੇ ਜਿਆਦਾ ਨੇੜੇ ਸਨ। ਵਿੱਚਜ਼ ਵਿਸ਼ਵਾਸ ਵਾਲੇ ਕੁਦਰਤ ਨੂੰ ਪਿਆਰ ਕਰਦੇ ਸਨ। ਪਰ ਉਹ ਕਿਸੇ ਵਿਅਕਤੀ ਦੀਆਂ ਮਿੰਨਤਾਂ ਨਹੀਂ ਕਰਦੇ ਸਨ। ਇਹ ਵਿਸ਼ਵਾਸ ਲੋਕਾਂ ਵਿੱਚ ਜਿਆਦਾ ਪ੍ਰਚੱਲਿਤ ਸੀ। ਕੈਥੋਲਿਕਾਂ ਨੇ ਵਿੱਚਜ਼ ਦੇ ਖਿਲਾਫ਼ ਮੁਹਿੰਮ ਸ਼ੁਰੂ ਕਰ ਦਿੱਤੀ।

**ਸਵਾਲ - ਕੀ ਇਉਂ ਵੀ ਕਿਹਾ ਜਾ ਸਕਦਾ ਹੈ ਕਿ ਵਿੱਚ-ਕਰਾਫ਼ਟ ਆਰੰਭਕ ਮਨੁੱਖ ਦਾ ਜਾਦੂ-ਚਿੰਤਨ ਦਾ ਪੜਾਅ ਸੀ ਜਦੋਂ ਕਿ ਕੈਥੋਲਿਕ ਨਵਾਂ ਧਰਮ ਸੀ ?**

ਉਤਰ - ਬਿਲਕੁਲ ਠੀਕ। ਇਹ ਮੈਜਿਕ ਅਤੇ ਧਰਮ ਦੀ

ਲੜਾਈ ਸੀ। ਮੈਜਿਕ ਅਗਿਆਨਤਾ ਵਿੱਚੋਂ ਉਪਜਦਾ ਹੈ ਪਰ ਧਰਮ ਅਗਿਆਨਤਾ ਤੇ ਜਾਣ ਬੁੱਝ ਕੇ ਪਰਦਾ ਪਾਉਣ ਦਾ ਕੰਮ ਕਰਦਾ ਹੈ।

**ਸਵਾਲ - ਸਾਨੂੰ ਇੱਕ ਹੋਰ ਗੱਲ ਦੱਸੋ ਕਿ ਆਮ ਅੰਗਰੇਜ਼ ਆਪਣੇ ਸਮੇਂ ਅਤੇ ਆਮਦਨ ਦਾ ਕਿੰਨਾ ਕੁ ਭਾਗ ਧਰਮ-ਕਰਮ ਦੇ ਲੇਖੇ ਲਾਉਂਦਾ ਹੈ ?**

ਉਤਰ - ਬਹੁਤ ਘੱਟ। ਅੱਜ ਜੇ ਈਸਾਈ ਸੰਸਥਾਵਾਂ ਕੋਲ ਪੈਸਾ ਹੈ ਤਾਂ ਇਸਦਾ ਕਾਰਨ ਹੈ ਕਿ ਉਹ ਸਾਰੇ ਸੰਸਾਰ ਵਿੱਚ ਫੈਲੀਆਂ ਹੋਈਆਂ ਹਨ। ਅਮਰੀਕਾ ਵਿੱਚ ਤਾਂ ਸਿਆਸੀ ਪਾਰਟੀਆਂ ਨਾਲ ਜੁੜੀਆਂ ਲਾਬੀਆਂ ਦਾ ਇਹ ਹਿਤ ਹੈ ਕਿ ਲੋਕ ਧਰਮ ਨਾਲ ਜੁੜੇ ਰਹਿਣ। ਇਸ ਲਈ ਉਹ ਸਹਾਇਤਾ ਕਰਦੀਆਂ ਹਨ।

**ਸਵਾਲ - ਭਾਰਤੀ ਭਾਈਚਾਰੇ ਦਾ ਕੀ ਹਾਲ ਹੈ ਕਿਉਂਕਿ ਸਾਨੂੰ ਚਿੱਠੀਆਂ ਆਉਂਦੀਆਂ ਰਹਿੰਦੀਆਂ ਹਨ ਕਿ ਕਨੇਡਾ ਵਿੱਚ ਵੀ ਭੂਤ-ਪ੍ਰੇਤਾਂ ਦਾ ਚੱਕਰ ਪਿਆ ਰਹਿੰਦਾ ਹੈ। ਇਸਦਾ ਕੀ ਕਾਰਨ ਹੈ ?**

ਉਤਰ - ਦੇਖੋ ਜੀ ਅਜਿਹੇ ਮਾਮਲੇ ਪੰਜਾਬ ਦੇ ਮੁਕਾਬਲੇ ਤਾਂ ਬਹੁਤ ਘੱਟ ਹਨ। ਪਰ ਫਿਰ ਵੀ ਕੁਝ ਕਾਰਨਾਂ ਕਰਕੇ ਅਜਿਹੇ ਮਸਲੇ ਸਾਹਮਣੇ ਆ ਜਾਂਦੇ ਹਨ। ਪਹਿਲੀ ਗੱਲ ਕਿ ਸਾਡੇ ਸਮਾਜੀਕਰਨ ਦੀ ਘਾਟ ਹੈ। ਧਰਮ ਸਥਾਨਾਂ ਤੋਂ ਇਲਾਵਾ ਹੋਰ ਕੋਈ ਥਾਂ ਹੀ ਨਹੀਂ ਹੈ ਜਿੱਥੇ ਬੰਦਾ ਆਪਣੇ ਭਾਸ਼ਾ ਅਤੇ ਸੱਭਿਆਚਾਰ ਨਾਲ ਜੁੜ ਸਕੇ। ਇਸੇ ਕਰਕੇ ਲੋਕ ਅਜਿਹੇ ਸਥਾਨਾਂ ਨਾਲ ਜੁੜ ਜਾਂਦੇ ਹਨ ਅਤੇ ਚੜ੍ਹਾਵਾ ਵੀ ਖੂਬ ਚੜ੍ਹਦਾ ਹੈ। ਇਹ ਦਿਲਚਸਪ ਗੱਲ ਹੈ ਕਿ ਲੋਕਾਂ ਨੂੰ ਚੜ੍ਹਾਵਾ ਹੀ ਲੋਕਾਂ ਨੂੰ ਬੁੱਧੂ ਬਣਾਉਣ ਦੇ ਕੰਮ ਲਈ ਵਰਤਿਆ ਜਾਂਦਾ ਹੈ। ਸਾਡੇ ਲੋਕਾਂ ਨੇ ਕਦੇ ਸੋਚਿਆ ਹੀ ਨਹੀਂ ਕਿ ਜਿਹੜਾ ਪੈਸਾ ਅਸੀਂ ਦਾਨ ਕਰਕੇ ਆਉਂਦੇ ਹਾਂ ਉਹ ਕਿੱਥੇ ਲਗਦਾ ਹੈ ਜਾਂ ਜਿਹੜੀ ਸਾਨੂੰ ਮੱਤ ਦਿੱਤੀ ਜਾਂਦੀ ਹੈ ਉਹ ਸਾਡੇ ਕੰਮ ਦੀ ਹੈ ਜਾਂ ਨਹੀਂ। ਬਹੁਤੇ ਲੋਕਾਂ ਇਉਂ ਹੀ ਸੋਚਦੇ ਹਨ ਕਿ ਜੋ ਕਰੇਗਾ ਸੋ ਭਰੇਗਾ। ਜੇ ਕਦੇ ਇਸ ਤੇ ਵਾਦ-ਵਿਵਾਦ ਵੀ ਹੁੰਦਾ ਹੈ ਤਾਂ ਬਹੁਤ ਥੋੜ੍ਹਾ। ਆਮ ਆਦਮੀ ਧਰਮ ਦੀ ਗੰਢ ਨਾਲ ਇਸ ਕਦਰ ਬੱਝਾ ਹੋਇਆ ਹੈ ਕਿ ਉਹ ਧਰਮ ਦੇ ਮਾਮਲੇ ਵਿੱਚ ਦਲੀਲ ਦੀ ਗੱਲ ਸੁਣਨ ਤੋਂ ਕੰਨੀ ਕਤਰਾਉਂਦਾ ਹੈ।

**ਸਵਾਲ - ਜਿਹੜੇ ਸਾਧ ਇੱਧਰੋਂ ਉਧਰ 'ਉਧਾਰ' ਕਰਨ ਜਾਂਦੇ ਹਨ ਉਹਨਾਂ ਨੂੰ ਕੌਣ ਸੱਦਦਾ ਹੈ।**

ਉਤਰ - ਜਿਹੜੇ ਸੱਦਦੇ ਹਨ ਉਹਨਾਂ ਦੇ ਆਪਣੇ ਹਿਤ ਹਨ। ਕਥਿਤ ਸਾਧ ਜਦੋਂ ਕਥਾ ਕੀਰਤਨ ਜਾਂ ਵਖਿਆਨ ਕਰਦੇ ਹਨ ਤਾਂ ਪੈਸੇ ਇਕੱਠੇ ਹੋ ਜਾਂਦੇ ਹਨ। ਉਹ ਆਪਸ ਵਿੱਚ ਵੰਡ ਲੈਂਦੇ ਹਨ। ਇੱਥੋਂ ਤੱਕ ਕਿ ਕਈ ਸਾਧ ਤਾਂ ਇਧਰੋਂ ਬੰਦੇ ਨਾਲ ਲੈ ਜਾਂਦੇ ਹਨ ਤੇ ਉਧਰ ਛੱਡ ਜਾਂਦੇ ਹਨ। ਉਧਰੋਂ ਰਿਸ਼ਤੇਦਾਰਾਂ ਕੋਲੋਂ ਚੰਗਾ ਪੈਸਾ ਲੈ ਲੈਂਦੇ ਹਨ। ਇਉਂ ਉਹ ਲੋਕਾਂ ਦਾ 'ਕਲਿਆਣ' ਕਰਦੇ ਹਨ ਭਾਵ ਪੈਸਾ ਕਮਾਉਣ ਜਾਂਦੇ ਹਨ।

**ਸਵਾਲ - ਕਹਿੰਦੇ ਹਨ ਕਿ ਰੱਬ ਮੁਸੀਬਤ ਸਮੇਂ ਯਾਦ ਆਉਂਦਾ ਹੈ। ਕੀ ਕਦੇ ਤੁਹਾਨੂੰ ਵੀ ਆਇਆ ਹੈ ?**

ਉਤਰ - ਨਹੀਂ ! ਮੈਨੂੰ ਕਦੇ ਲੋੜ ਨਹੀਂ ਪਈ। ਮੈਨੂੰ ਕਈ ਸੱਜਣ ਆਖਦੇ ਹਨ ਕਿ ਚੀਮਾ ਸਾਹਬ ਹੁਣ ਤੁਹਾਡੀ ਉਮਰ ਹੋ ਗਈ ਹੈ ਪਾਠ ਕਰ ਲਿਆ ਕਰੋ। ਮੈਂ ਉਹਨਾਂ ਨੂੰ ਕਹਿੰਦਾ ਹਾਂ ਕਿ ਮੈਨੂੰ ਕੋਈ ਲੋੜ ਨਹੀਂ ਹੈ। ਅੰਗਰੇਜ਼ੀ ਦਾ ਇੱਕ ਲੇਖਕ ਸਾਮਰਸੈੱਟ ਮਾਮ ਹੋਇਆ ਹੈ। ਜਦੋਂ ਮਰਦਾ ਪਿਆ ਸੀ ਤਾਂ ਕਿਸੇ ਨੇ ਪੁੱਛਿਆ ਕਿ ਹੁਣ ਤੂੰ ਰੱਬ ਨੂੰ ਮੰਨਦਾ ਹੈਂ ਕਿ ਨਹੀਂ ਤਾਂ ਉਸਨੇ ਬੜੀ ਦ੍ਰਿੜਤਾ ਨਾਲ ਕਿਹਾ; "ਨਹੀਂ।" ਮੇਰੇ ਸਾਹਮਣੇ ਅਜਿਹੀਆਂ ਮਿਸਾਲਾਂ ਹਨ। ਮੇਰਾ ਆਪਣਾ ਵਿਸ਼ਵਾਸ ਹੈ ਇਸ ਲਈ ਮੈਨੂੰ ਕਦੇ ਲੋੜ ਨਹੀਂ ਜਾਪੀ। ਮੈਨੂੰ ਤਾਂ ਇਸ ਗੱਲ ਤੇ ਬਹੁਤ ਹੈਰਾਨੀ ਹੁੰਦੀ ਹੈ ਕਿ ਪੰਜਾਬ ਦਾ ਤਥਾ-ਕਥਿਤ ਪੜ੍ਹਿਆ ਲਿਖਿਆ ਵਰਗ ਇੱਕ ਪਾਸੇ ਤਾਂ ਧਰਮ ਕਰਮ ਦੀ ਗੱਲ ਕਰਦਾ ਹੈ ਤੇ ਦੂਜੇ ਪਾਸੇ ਐਨੇ ਇਨਹਿਊਮਨ ਕੰਮ ਕਰਦਾ ਹੈ ਕਿ ਜਿਨ੍ਹਾਂ ਨੂੰ ਦੇਖ ਕੇ ਮਾਨਵਤਾ ਸ਼ਰਮਸਾਰ ਹੋ ਜਾਂਦੀ ਹੈ। ਇੰਡੀਆ ਵਿੱਚ ਚਾਈਲਡ ਲੇਬਰ ਬਹੁਤ ਹੈ। ਕੀ ਇਹ ਧਾਰਮਿਕ ਬੰਦਿਆਂ ਦੇ ਕੰਮ ਹਨ। ਅਸਲ ਵਿੱਚ ਇਨਹਿਊਮਨ ਹੋਣਾ ਪੂੰਜੀਵਾਦ ਦਾ ਮੁੱਖ ਲੱਛਣ ਹੈ। ਮੈਨੂੰ ਲਗਦਾ ਹੈ ਚੰਗਾ ਸਮਾਜ ਸਿਰਜਣ ਲਈ ਧਰਮ ਦੀ ਕੋਈ ਲੋੜ ਨਹੀਂ, ਮਾਨਵਤਾ ਦੀ ਲੋੜ ਹੈ, ਵਿਗਿਆਨਕ ਸੋਚਣੀ ਦੀ ਲੋੜ ਹੈ।

**ਆਖਰ ਵਿੱਚ ਧੰਨਵਾਦ ਦੇ ਨਾਲ ਅਸੀਂ ਆਸ ਕਰਦੇ ਹਾਂ ਕਿ ਤੁਸੀ ਪੱਛਮੀ ਚਿੰਤਕਾਂ ਸਾਰਤਰ, ਬਰਟੰਡ ਰਸਲ, ਸਾਮਰਸੈੱਟ ਮਾਮ ਵਰਗਿਆਂ ਦੀਆਂ ਲਿਖਤਾਂ ਦਾ ਅਨੁਵਾਦ ਕਰ ਸਕੋ ਤਾਂ ਬਹੁਤ ਅੱਛਾ ਹੋਵੇਗਾ।**

### ਰੁਬਾਈ

ਸਾਧ ਚੇਲਿਆਂ ਢੌਂਗ ਰਚਾਏ, ਰੁਲਦੇ ਨੇ ਇਨਸਾਨ।
ਪੂਜਾ-ਭੇਟਾ ਹੀ ਚਲਦੀ ਏ, ਰਿਸ਼ਵਤਖੋਰ ਭਗਵਾਨ।
'ਜੱਸੀ' ਕੁਝ ਕਰ ਗੁਜਰਨ ਦੀ ਲੋੜ ਹੈ ਅੱਜ ਤੇ,
ਚੇਲੇ ਚੂੰਘਦੇ ਖੂਨ ਵੇਖ ਲੈ, ਸਾਧ ਬਣੇ ਹੈਵਾਨ।

*ਜਸਬੀਰ ਸਿੰਘ 'ਜੱਸੀ'*



# ਪੂਛਲ ਤਾਰਿਆਂ ਦਾ ਜਨਮ-ਸਥਾਨ

*ਮੂਲ ਲੇਖਕ : ਸੁਨੀਲ ਭੱਟ*

*ਅਨੁਵਾਦ : ਖੁਸ਼ਵੰਤ ਬਰਗਾੜੀ*

ਪਿਛਲੇ ਕੁਝ ਸਾਲਾਂ ਤੋਂ ਸਾਡੇ ਬ੍ਰਹਿਮੰਡ ਵਿੱਚ ਵੱਖ-ਵੱਖ ਸਮੇਂ ਕਈ ਪੂਛਲ ਤਾਰੇ ਨਜ਼ਰ ਆਉਂਦੇ ਰਹੇ ਹਨ। ਜੁਲਾਈ 1994 ਵਿੱਚ ਵੱਖ ਵੱਖ ਅਖਬਾਰਾਂ ਵਿੱਚ ਤਸਵੀਰਾਂ ਸਹਿਤ ਇੱਕ ਖਬਰ ਸੁਰਖੀਆਂ ਵਿੱਚ ਛਪੀ ਸੀ - 'ਸ਼ੂਮੇਕਰ ਲੇਵੀ' (Shoemaker-Levy) ਨਾਂ ਦਾ ਪੂਛਲ ਤਾਰਾ ਬ੍ਰਹਿਸਪਤੀ ਗ੍ਰਹਿ ਨਾਲ ਟਕਰਾਕੇ ਨਸ਼ਟ ਹੋ ਗਿਆ।' ਇਸ ਸਾਲ ਮਾਰਚ-ਅਪ੍ਰੈਲ ਵਿੱਚ ਹੇਲ-ਬਾਪ ਨਾਂ ਦਾ ਇੱਕ ਪੂਛਲ ਤਾਰਾ ਨੰਗੀ ਅੱਖ ਨਾਲ ਹੀ ਵੇਖਿਆ ਗਿਆ ਸੀ। ਬਿਨਾਂ ਦੂਰਬੀਨ ਦੇ ਪੂਛਲ ਤਾਰਾ ਵੇਖਣਾ ਆਪਣੇ ਆਪ ਵਿੱਚ ਇੱਕ ਅਨੋਖਾ ਅਨੁਭਵ ਹੈ। ਪੂਛਲ ਤਾਰਿਆਂ ਨੇ ਮਨੁੱਖੀ ਇਤਿਹਾਸ ਵਿੱਚ ਇੱਕ ਖਾਸ ਥਾਂ ਬਣਾਈ ਹੈ। ਵਿਗਿਆਨੀ ਵੀ ਇਹਨਾਂ ਬਾਰੇ ਬਹੁਤ ਹੀ ਉਤਸੁਕ ਹਨ। ਪੂਛਲ ਤਾਰੇ ਮੁੱਖ ਰੂਪ ਵਿੱਚ ਬਰਫ਼, ਧੂੜ ਅਤੇ ਗੈਸ ਦੇ ਠੰਡੇ 'ਪੁਲਾੜੀ ਪਿੰਡ' ਹਨ। ਇਹਨਾਂ ਦਾ ਕੇਂਦਰੀ ਭਾਗ ਲਗਭਗ 10 -12 ਕਿਲੋਮੀਟਰ ਦਾ ਹੁੰਦਾ ਹੈ। ਸੂਰਜ ਵੱਲ ਵੱਧਦੇ ਵੱਧਦੇ ਇਹ ਗਰਮ ਹੋ ਜਾਂਦੇ ਹਨ। ਗਰਮੀ ਨਾਲ ਵਾਸ਼ਪਿਤ ਹੋਣ ਕਾਰਨ ਇਹ ਆਪਣੇ ਆਲੇ ਦੁਆਲੇ ਇੱਕ ਵਾਯੂਮੰਡਲ ਬਣਾਉਂਦੇ ਹਨ। 'ਕੌਮਾ' ਨਾਂ ਦਾ ਇਹ ਵਾਯੂਮੰਡਲ 1 ਤੋਂ 10 ਲੱਖ ਕਿਲੋਮੀਟਰ ਤੱਕ ਫੈਲ ਸਕਦਾ ਹੈ।

ਸੂਰਜ ਵਿੱਚੋਂ ਨਿਕਲੀਆਂ ਕਿਰਨਾਂ 'ਕੌਮਾ' ਦੇ ਉਪਰੀ ਹਿੱਸੇ ਵਿੱਚ ਸਥਿਤ ਧੂੜ ਅਤੇ ਗੈਸ ਨੂੰ ਪਿੱਛੇ ਧੱਕ ਦਿੰਦੀਆਂ ਹਨ। ਇਹ ਧੱਕੀ ਹੋਈ ਧੂੜ ਅਤੇ ਗੈਸ ਇੱਕ ਪੂਛ ਦਾ ਅਕਾਰ ਬਣਾਉਂਦੀ ਹੋਈ ਸੂਰਜ ਤੋਂ ਉਲਟ ਦਿਸ਼ਾ ਵਿੱਚ ਵਧਣ ਲੱਗਦੀ ਹੈ। ਇਸ ਪੂਛ ਦੀ ਲੰਬਾਈ 1 ਤੋਂ 10 ਕਰੋੜ ਕਿਲੋਮੀਟਰ ਤੱਕ ਪਹੁੰਚ ਜਾਂਦੀ ਹੈ। ਇਸੇ ਪੂਛ ਕਾਰਨ ਹੀ ਧੂਮਕੇਤੂਆਂ ਨੂੰ ਪੂਛਲ ਤਾਰੇ ਕਿਹਾ ਜਾਂਦਾ ਹੈ। ਹੁਣ ਤੱਕ ਨਾਪੀ ਗਈ ਸਭ ਤੋਂ ਲੰਮੀ ਪੂਛ ਸੰਨ 1843 ਵਿੱਚ ਦਿਸੇ ਗ੍ਰੇਟ ਕਾਮੇਟ ਦੀ 30 ਕਰੋੜ ਕਿ.ਮੀ. ਲੰਮੀ ਯਾਨੀ ਕਿ ਧਰਤੀ ਅਤੇ ਸੂਰਜ ਦੇ ਵਿਚਕਾਰ ਦੀ ਦੂਰੀ ਤੋਂ ਦੁੱਗਣੀ ਲੰਮੀ ਸੀ। ਪੂਛਲ ਤਾਰਾ ਜਿਉਂ ਜਿਉਂ ਸੂਰਜ ਵੱਲ ਵੱਧਦਾ ਹੈ ਤਾਂ ਇਸਦੀ ਪੂਛ ਹੋਰ ਲੰਮੀ ਹੋਈ ਜਾਂਦੀ ਹੈ। ਸੂਰਜ ਤੋਂ ਦੂਰ ਹੋਣ ਤੇ ਇਹੀ ਪੂਛ ਛੋਟੀ ਹੁੰਦੀ ਹੁੰਦੀ ਗਾਇਬ ਹੋ ਜਾਂਦੀ ਹੈ। ਜਦੋਂ ਵੀ ਧੂਮਕੇਤੂ ਸੂਰਜ ਦਾ ਇੱਕ ਚੱਕਰ ਪੂਰਾ ਕਰ ਲੈਂਦਾ ਹੈ ਤਾਂ ਉਸਦਾ ਅਕਾਰ ਛੋਟਾ ਹੋ ਜਾਂਦਾ ਹੈ ਕਿਉਂਕਿ 'ਕੌਮਾ' ਅਤੇ ਪੂਛ ਬਣਨ ਅਤੇ ਖਤਮ ਹੋਣ ਦੀ ਪ੍ਰਕਿਰਿਆ ਵਿੱਚ ਬਹੁਤ ਸਾਰੀ ਧੂੜ ਅਤੇ ਗੈਸ ਪੁਲਾੜ ਵਿੱਚ ਰੁਲ ਜਾਂਦੀ ਹੈ। ਹੈਲੇ ਨਾਂ ਦਾ ਧੂਮਕੇਤੂ ਸੂਰਜ ਦੁਆਲੇ ਇੱਕ ਗੇੜਾ ਕੱਢਣ ਤੋਂ ਬਾਅਦ ਆਪਣੇ ਭਾਰ ਦਾ 10 ਹਜ਼ਾਰਵਾਂ ਹਿੱਸਾ ਖਤਮ ਕਰ ਦਿੰਦਾ ਹੈ। ਜਾਣੀ ਕਿ ਕੁਲ 10 ਹਜ਼ਾਰ ਚੱਕਰ ਸੂਰਜ ਦੁਆਲੇ ਕੱਢਕੇ ਖਤਮ ਹੋਜਾਵੇਗਾ। ਇਹ ਪੂਛਲ ਤਾਰਾ 76 ਸਾਲਾਂ ਦੇ ਸਮੇਂ ਵਿੱਚ ਸੂਰਜ ਦੁਆਲੇ ਇੱਕ ਚੱਕਰ ਕੱਢਦਾ ਹੈ। ਇਸ ਹਿਸਾਬ ਨਾਲ ਇਸਦੀ ਕੁਲ ਉਮਰ 760 ਹਜ਼ਾਰ ਸਾਲ ਜਾਂ $7^1/_2$ ਲੱਖ ਸਾਲ ਹੋਈ।

ਸਾਡੇ ਸੂਰਜ ਮੰਡਲ ਦੀ ਉਮਰ 450 ਕਰੋੜ ਸਾਲ ਮਿਥੀ ਗਈ ਹੈ। ਜੇਕਰ ਸਾਡੇ ਪੂਛਲ ਤਾਰਿਆਂ ਦਾ ਜਨਮ ਵੀ 450 ਸਾਲ ਪਹਿਲਾਂ ਹੋਇਆ ਹੁੰਦਾ ਤਾਂ ਲਗਭਗ ਸਾਰੇ ਪੂਛਲ ਤਾਰੇ ਹੁਣ ਤੀਕ ਆਪਣੀ ਉਮਰ ਪੂਰੀ ਕਰ ਚੁੱਕੇ ਹੁੰਦੇ ਪਰੰਤੂ ਧੂਮਕੇਤੂ ਅੱਜ ਵੀ ਘੁੰਮਦੇ ਨਜ਼ਰ ਆਉਂਦੇ ਹਨ। ਇਸਦਾ ਅਰਥ ਹੋਇਆ ਕਿ ਧੂਮ-ਕੇਤੂਆਂ ਦੀ ਉਮਰ ਸੂਰਜ ਮੰਡਲ ਦੀ ਉਮਰ ਤੋਂ ਘੱਟ ਹੈ। ਇਸਦੇ ਨਾਲ ਹੀ ਸਵਾਲ ਪੈਦਾ ਹੁੰਦਾ ਹੈ ਕਿ ਜੇਕਰ ਇਹ ਕੁਝ ਸਾਲ ਪਹਿਲਾਂ ਹੀ ਪੈਦਾ ਹੋਏ ਹਨ ਤਾਂ ਉਸਤੋਂ ਪਹਿਲਾਂ ਕਿੱਥੇ ਸਨ। ਇਸਦਾ ਉਤਰ 1950 ਵਿੱਚ ਡੱਚ ਖਗੋਲ ਵਿਗਿਆਨੀ ਜੇਨ ਊਰਟ ਨੇ ਦਿੱਤਾ। ਉਸਦੇ ਅਨੁਸਾਰ ਸੂਰਜ ਤੋਂ 75 ਖਰਬ ਕਿਲੋਮੀਟਰ (ਸੂਰਜ ਅਤੇ ਧਰਤੀ ਦੀ ਦੂਰੀ ਤੋਂ ਪੰਜਾਹ ਹਜ਼ਾਰ ਗੁਣਾ) ਦੂਰ ਬਰਫ਼ੀਲੇ ਚੱਟਾਨੀ ਪਿੰਡਾਂ ਦਾ ਇੱਕ ਗੋਲਾਕਾਰ ਖੇਤਰ ਹੈ। ਊਰਟ ਮੰਡਲ ਨਾਂ ਦਾ ਇਹ ਖੇਤਰ ਹੀ ਪੂਛਲ ਤਾਰਿਆਂ ਦਾ ਜਨਮਸਥਾਨ ਮੰਨਿਆ ਜਾਂਦਾ ਹੈ। ਨੇੜੇ ਤੋਂ ਲੰਘਦਾ ਹੋਇਆ ਜਦੋਂ ਕੋਈ ਤਾਰਾ ਇਹਨਾਂ 'ਪਿੰਡਾਂ' ਨੂੰ ਪ੍ਰਭਾਵਿਤ ਕਰਦਾ ਹੈ ਤਾਂ ਕੋਈ ਪਿੰਡ ਇਸ 'ਊਰਟ ਮੰਡਲ' ਨੂੰ ਛੱਡਕੇ ਅੰਦਰੂਨੀ ਸੂਰਜ ਮੰਡਲ ਵਿੱਚ ਦਾਖਲ ਹੋ ਜਾਂਦਾ ਹੈ। ਇਹਨਾਂ 'ਪਿੰਡਾਂ' ਵਿੱਚੋਂ ਕੁਝ ਤਾਂ ਬ੍ਰਹਿਸਪਤੀ ਅਤੇ ਸ਼ਨੀ ਵਰਗੇ ਵੱਡੇ ਗ੍ਰਹਿਆਂ ਨਾਲ ਟਕਰਾਕੇ ਨਸ਼ਟ ਹੋ ਜਾਂਦੇ ਹਨ। ਕੁਝ ਆਪਣਾ ਰਸਤਾ ਬਦਲਕੇ ਸੂਰਜ ਮੰਡਲ ਵਿੱਚੋਂ ਹੀ ਬਾਹਰ ਨਿਕਲ ਜਾਂਦੇ ਹਨ। ਬਾਕੀ ਬਚੇ ਹੋਏ ਪਿੰਡ ਸੂਰਜ ਵੱਲ ਵਧਦੇ ਹੋਏ ਪੂਛ ਪੈਦਾ ਕਰਕੇ ਉਸਦਾ ਚੱਕਰ ਲਾਉਣ ਲੱਗਦੇ ਹਨ।

ਧੂਮਕੇਤੂ ਮੁੱਖ ਤੌਰ ਤੇ ਦੋ ਤਰ੍ਹਾਂ ਦੇ ਹੁੰਦੇ ਹਨ। ਇੱਕ ਲੰਮੇ ਸਮੇਂ ਦੇ ਧੂਮਕੇਤੂ ਜੋ ਸੂਰਜ ਦੁਆਲੇ ਇੱਕ ਚੱਕਰ

ਲਾਉਣ ਲਈ ਦੋ ਸਾਲ ਦਾ ਸਮਾਂ ਲੈਂਦੇ ਹਨ ਅਤੇ ਦੂਜੇ ਥੋੜ੍ਹੇ ਸਮੇਂ ਦੇ ਧੂਮਕੇਤੂ ਜੋ ਕਿ ਦੋ ਸਾਲ ਤੋਂ ਘੱਟ ਦੇ ਸਮੇਂ ਵਿੱਚ ਸੂਰਜ ਦੁਆਲੇ ਚੱਕਰ ਲਾ ਲੈਂਦੇ ਹਨ। 'ਊਰਟ ਮੰਡਲ' ਦੀ ਪਰਿਕਲਪਨਾ ਲਗਭਗ ਸਾਰੇ ਲੰਮੇ ਸਮੇਂ ਦੇ ਧੂਮਕੇਤੂਆਂ ਦੇ ਪਥ ਦੇ ਝੁਕਾਅ ਅਤੇ ਗਿਣਤੀ ਦਾ ਸਹੀ ਸਹੀ ਵਰਨਣ ਦਿੰਦੀ ਹੈ। ਪਰ ਥੋੜ੍ਹੇ ਸਮੇਂ ਦੇ ਸਾਰੇ ਧੂਮਕੇਤੂਆਂ ਦਾ ਪਥ ਧਰਤੀ ਦੇ ਪਥ ਉਪਰ ਜਿਆਦਾ ਝੁਕਿਆ ਹੋਇਆ ਨਹੀਂ ਹੈ। ਇਹਨਾਂ ਦੋਨਾਂ ਪ੍ਰਕਾਰ ਦੇ ਧੂਮਕੇਤੂਆਂ ਦੇ ਝੁਕਾਵਾਂ ਦਾ ਅੰਤਰ ਸੁਲਝਾਉਣ ਲਈ ਇੱਕ ਹੱਲ ਪੇਸ਼ ਕੀਤਾ ਗਿਆ। ਇਹ ਮੰਨਿਆ ਗਿਆ ਕਿ ਸਾਰੇ ਥੋੜ੍ਹੇ ਸਮੇਂ ਦੇ ਧੂਮਕੇਤੂਆਂ ਦੇਂ ਪਥ ਦਾ ਝੁਕਾਅ ਜਿਆਦਾ ਸੀ ਪਰ ਵੱਡੇ ਗ੍ਰਹਿਆਂ ਵਿਸ਼ੇਸ਼ਕਰ ਬ੍ਰਹਿਸਪਤੀ ਦੀ ਗੁਰੂਤਾ ਖਿੱਚ ਕਾਰਨ ਇਹਨਾਂ ਦੇ ਪਥ ਦਾ ਪ੍ਰਭਾਵ ਕਾਫ਼ੀ ਘੱਟ ਹੋ ਗਿਆ। ਇਸ ਕਾਰਨ ਇਹਨਾਂ ਦਾ ਵਰਤਮਾਨ ਝੁਕਾਅ ਘੱਟ ਨਜ਼ਰ ਆਉਂਦਾ ਹੈ। ਪਰ ਸਾਰੇ ਖਗੋਲ ਵਿਗਿਆਨੀ ਇਸ ਜੁਆਬ ਨਾਲ ਸਹਿਮਤ ਨਹੀਂ ਸਨ।

ਸੰਨ 1949 ਵਿੱਚ ਆਇਰਲੈਂਡ ਦੇ ਵਿਗਿਆਨਕ ਐਜਵਰਥ ਅਤੇ ਸੰਨ 1951 ਵਿੱਚ ਖਗੋਲ ਵਿਗਿਆਨੀ ਗੇਰਾਡ ਕੂਈਪਰ ਨੇ ਇੱਕ ਸੁਝਾਅ ਦਿੱਤਾ ਕਿ ਸਾਡੇ ਸੌਰ ਮੰਡਲ ਦੇ ਬਾਹਰੀ ਹਿੱਸੇ ਵਿੱਚ ਨੈਪਚੂਨ ਅਤੇ ਪਲੈਟੋ ਗ੍ਰਹਿਆਂ ਦੇ ਪਾਰ ਚੱਟਾਨੀ ਟੁਕੜਿਆਂ ਦੀ ਇੱਕ ਚਪਟੀ ਪੱਟੀ ਹੋਣੀ ਚਾਹੀਦੀ ਹੈ। ਇਹ ਪੱਟੀ ਘੱਟ ਸੰਘਣੀ ਹੋਵੇਗੀ ਤਾਂ ਹੀ ਇਸਦੇ ਛੋਟੇ-ਛੋਟੇ ਟੁਕੜੇ ਆਪਸ ਵਿੱਚ ਮਿਲਕੇ ਗ੍ਰਹਿ ਨਹੀਂ ਬਣ ਸਕੇ। ਸੂਰਜ ਤੋਂ ਜਿਆਦਾ ਦੂਰ ਹੋਣ ਕਾਰਨ ਇਹਨਾਂ ਤਾਪਮਾਨ ਕਾਫ਼ੀ ਘੱਟ ਹੋ ਹੋਵੇਗਾ ਅਤੇ ਧੂਮਕੇਤੂਆਂ ਦੇ ਕੇਂਦਰੀ ਭਾਗ ਦੀ ਤਰ੍ਹਾਂ ਇਹ ਟੁਕੜੇ ਬਰਫ਼ ਅਤੇ ਗੈਸਾਂ ਨਾਲ ਬਣੇ ਹੋ ਸਕਦੇ ਹਨ। ਇਹ ਚਪਟੀ ਪੱਟੀ 'ਕੂਈਪਰ ਬੈਲਟ' ਦੇ ਨਾਂ ਨਾਲ ਜਾਣੀ ਗਈ। ਕੂਈਪਰ ਨੇ ਮੰਨਿਆ ਕਿ ਥੋੜ੍ਹੇ ਸਮੇਂ ਦੇ ਸਾਰੇ ਧੂਮਕੇਤੂ ਇਸੇ 'ਕੂਈਪਰ ਬੈਲਟ' ਵਿੱਚੋਂ ਨਿਕਲਦੇ ਹਨ। ਇਥੇ ਧਿਆਨਦੇਣ ਯੋਗ ਗੱਲ ਇਹ ਹੈ ਕਿ ਇਸ ਤਰ੍ਹਾਂ ਦੇ ਜਿਆਦਾਤਰ ਧੂਮਕੇਤੂਆਂ ਦੀ ਸੂਰਜ ਤੋਂ ਦੂਰੀ ਨੈਪਚੂਨ ਦੇ ਪਥ ਦੇ ਨੇੜੇ ਹੀ ਹੈ।

ਹੁਣ ਜੇਕਰ 'ਕੂਈਪਰ ਬੈਲਟ' ਹੈ ਤਾਂ ਉਸ ਵਿੱਚ ਮੌਜੂਦ ਪਿੰਡ ਨਜ਼ਰ ਆਉਣੇ ਚਾਹੀਦੇ ਹਨ। ਪਰੰਤੂ ਉਸ ਸਮੇਂ (1950 ਦੇ ਦਹਾਕੇ ਵਿੱਚ) ਦੂਰਬੀਨਾਂ ਜਿਆਦਾ ਸ਼ਕਤੀਸ਼ਾਲੀ ਨਹੀਂ ਸਨ ਕਿ ਪਲੈਟੋ ਦੇ ਪਾਰ ਛੋਟੇ ਛੋਟੇ ਟੁਕੜਿਆਂ ਨੂੰ ਵੇਖ ਸਕਦੀਆਂ। ਇਸ ਕਾਰਨ ਕੋਈ ਵੀ ਪਿੰਡ ਨਾ ਲੱਭਿਆ ਜਾ ਸਕਿਆ ਅਤੇ ਕੂਈਪਰ ਬੈਲਟ ਦੀ ਧਾਰਨਾ ਰੁਲਾ ਦਿੱਤੀ ਗਈ ਪਰ ਅਖੀਰ ਟੋਰਾਂਟੋ ਯੂਨੀਵਰਸਿਟੀ ਦੇ ਮਾਰਟਿਨ ਡੰਕਨ ਅਤੇ ਉਸਦੇ ਸਾਥੀਆਂ ਨੂੰ ਵਿਕਸਿਤ ਦੂਰਬੀਨ ਦੀ ਮਦਦ ਨਾਲ ਇਹ ਪਿੰਡ ਦਿਖਾਈ ਦਿੱਤੇ। ਸੰਨ 1980 ਵਿੱਚ ਕੰਪਿਊਟਰ ਦੀ ਮਦਦ ਨਾਲ ਇਹ ਜਾਣਕਾਰੀ ਮਿਲੀ ਕਿ ਬ੍ਰਹਿਸਪਤੀ ਦੀ ਗੁਰੂਤਾ ਖਿੱਚ ਧੂਮਕੇਤੂਆਂ ਦੀ ਸਥਿਤੀ ਵਿੱਚ ਬਹੁਤ ਘੱਟ ਤਬਦੀਲੀ ਲਿਆ ਸਕਦੀ ਹੈ। ਇੱਕ ਮਹੱਤਵਪੂਰਨ ਅਧਿਐਨ ਤੋਂ ਬਾਦ ਇਹ ਸਿੱਧ ਹੋਇਆ ਕਿ ਥੋੜ੍ਹੇ ਸਮੇਂ ਦੇ ਧੂਮਕੇਤੂਆਂ ਦੀ ਸੰਖਿਆ ਵਧੇਰੇ ਹੈ। ਇਸਦਾ ਸਿੱਧਾ ਅਰਥ ਹੋਇਆ ਕਿ ਇਹ ਧੂਮਕੇਤੂ 'ਊਰਟ ਮੰਡਲ' ਦੇ ਮੈਂਬਰ ਨਹੀਂ ਹਨ। ਸਵਾਲ ਫੇਰ ਪੈਦਾ ਹੋਇਆ ਕਿ ਜੇ ਇਹ 'ਊਰਟ ਮੰਡਲ' ਵਿੱਚੋਂ ਨਹੀਂ ਆਏ ਤਾਂ ਫਿਰ ਕਿੱਥੋਂ ਆਏ। ਇਸਦਾ ਜੁਆਬ ਡੇਵਿਡ ਜੈਵਿਟ ਅਤੇ ਜੇਨ ਲਿਊ ਦੀਆਂ ਖੋਜਾਂ ਨੇ ਦਿੱਤਾ।

ਸੰਨ 1987 ਵਿੱਚ 'ਕੂਈਪਰ ਬੈਲਟ' ਦੀ ਖੋਜ ਵਿੱਚ ਲੱਗੇ ਖਗੋਲ ਵਿਗਿਆਨੀ ਡੇਵਿਡ ਜੈਵਿਟ ਅਤੇ ਜੇਨ ਲਿਊ ਨੂੰ 30 ਅਗਸਤ 1992 ਨੂੰ ਇੱਕ ਗ੍ਰਹਿ ਵਰਗਾ ਪਿੰਡ ਮਿਲਿਆ। ਇਸ 'ਪਿੰਡ' ਨੂੰ ਹਵਾਈ ਯੂਨੀਵਰਸਿਟੀ ਵਿਖੇ 2.5 ਮੀਟਰ ਲੰਮੀ ਦੂਰਬੀਨ ਨਾਲ ਖੋਜਿਆ ਗਿਆ। ਮੱਧਮ ਗਤੀ ਨਾਲ ਚਲਦਾ ਇਹ ਗ੍ਰਹਿ ਪਲੈਟੋ ਤੋਂ ਵੀ ਦੂਰ ਸੀ। ਸੂਰਜ ਤੋਂ ਇਸਦੀ ਦੂਰੀ 6 ਅਰਬ ਕਿਲੋਮੀਟਰ ਸੀ। ਇਹ ਦੂਰੀ ਧਰਤੀ ਅਤੇ ਸੂਰਜ ਦੀ ਦੂਰੀ ਤੋਂ 40 ਗੁਣਾ ਸੀ। 200-500 ਕਿਲੋਮੀਟਰ ਅਕਾਰ ਦੇ ਇਸ 'ਪਿੰਡ' ਦਾ ਨਾਂ '1992 ਕਿਊ-ਬੀ' ਰੱਖਿਆ ਗਿਆ। ਕੁਝ ਮਹੀਨਿਆਂ ਬਾਅਦ ਮਾਰਚ 1993 ਵਿੱਚ '1992 ਕਿਊ-ਬੀ' ਵਰਗਾ ਹੀ ਇੱਕ ਹੋਰ ਪਿੰਡ ਖੋਜਿਆ ਗਿਆ। '1993 ਐਫ਼ ਡਬਲਯੂ' ਨਾਂ ਦਾ ਇਹ ਪਿੰਡ ਵੀ ਸੂਰਜ ਤੋਂ 6 ਅਰਬ ਕਿਲੋਮੀਟਰ ਦੂਰ ਸੀ ਪਰ ਪਹਿਲੇ ਤੋਂ ਉਲਟ ਦਿਸ਼ਾ ਵਿੱਚ ਸੀ। ਇਹ ਮੰਨ ਲਿਆ ਗਿਆ ਕਿ ਇਹ ਦੋਵੇਂ ਪਿੰਡ ਕੂਈਪਰ ਬੈਲਟ ਦੇ ਹੀ ਮੈਂਬਰ ਹਨ।

ਇਸ ਪਿੱਛੋਂ ਕਈ ਹੋਰ ਖਗੋਲ ਵਿਗਿਆਨੀ ਇਹਨਾਂ ਪਿੰਡਾਂ ਦੀ ਖੋਜ ਵਿੱਚ ਜੁਟ ਗਏ। ਸੰਨ 1995 ਤੱਕ 32 ਪਿੰਡ ਹੋਰ ਖੋਜੇ ਜਾ ਚੁੱਕੇ ਸਨ। ਇਹ ਸਾਰੇ ਪਿੰਡ ਪ੍ਰਿਥਵੀ ਦੇ ਪਥ ਉਪਰ ਥੋੜ੍ਹੇ ਝੁਕੇ ਹੋਏ ਸਨ। ਇਹ ਝੁਕਾਅ ਥੋੜ੍ਹੇ ਸਮੇਂ ਦੇ ਧੂਮਕੇਤੂਆਂ ਦੇ ਝੁਕਾਅ ਦੇ ਬਰਾਬਰ ਸੀ। ਇਹਨਾਂ ਸਾਰਿਆਂ ਦਾ ਆਕਾਰ 100 ਤੋਂ 500 ਕਿਲੋਮੀਟਰ ਤੱਕ ਹੈ। ਵੈਸੇ ਤਾਂ ਖੋਜੇ ਗਏ ਪਿੰਡਾਂ ਦੀ ਗਿਣਤੀ ਜਿਆਦਾ ਨਹੀਂ ਪਰੰਤੂ ਇਹਨਾਂ ਦੀ ਮੌਜੂਦਾ ਸੰਖਿਆ ਕਾਰਨ ਕੂਈਪਰ ਬੈਲਟ ਦੀ ਹੋਂਦ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਇਹ ਸਾਰੇ ਪਿੰਡ ਨੈਪਚੂਨ



ਦੇ ਪਥ ਤੋਂ ਬਾਹਰ ਹਨ। ਇਸ ਤੋਂ ਲਗਦਾ ਹੈ ਕਿ ਨੈਪਚੂਨ ਹੀ ਕੂਈਪਰ ਬੈਲਟ ਦੇ ਅੰਦਰੂਨੀ ਸਿਰੇ ਦੀ ਹੋਂਦ ਨਿਰਧਾਰਤ ਕਰਦਾ ਹੈ। ਇੱਕ ਅੰਦਾਜ਼ੇ ਮੁਤਾਬਕ ਕੂਈਪਰ ਬੈਲਟ ਵਿੱਚ 100 ਕਿਲੋਮੀਟਰ ਤੋਂ ਵੱਡੇ ਅਕਾਰ ਦੇ 35000 ਪਿੰਡ ਹਨ।

ਵੱਖ-ਵੱਖ ਅਧਿਐਨ ਦੱਸਦੇ ਹਨ ਕਿ ਨੈਪਚੂਨ ਦੀ ਗੁਰੂਤਾ ਖਿੱਚ ਤੋਂ ਪ੍ਰਭਾਵਿਤ ਹੋਕੇ ਕੂਈਪਰ ਬੈਲਟ ਦੇ ਅੰਦਰੂਨੀ ਸਿਰੇ ਦੇ ਪਿੰਡ ਸੂਰਜ ਵੱਲ ਵਧਣ ਲੱਗਦੇ ਹਨ। ਇਹਨਾਂ ਵਿੱਚੋਂ ਕੁਝ ਕੁ ਤਾਂ ਸੂਰਜ ਜਾਂ ਕਿਸੇ ਹੋਰ ਗ੍ਰਹਿ ਨਾਲ ਟਕਰਾਕੇ ਖਤਮ ਹੋ ਜਾਂਦੇ ਹਨ। ਕੁਝ ਕੁ ਸਾਡੇ ਸੂਰਜ ਮੰਡਲ ਵਿੱਚੋਂ ਬਾਹਰ ਨਿਕਲ ਜਾਂਦੇ ਹਨ ਅਤੇ ਬਾਕੀ ਸੂਰਜ ਦਾ ਚੱਕਰ ਲਾਉਣ ਸਮੇਂ ਪੂਛ ਵਧਾਉਣ-ਘਟਾਉਣ ਲੱਗਦੇ ਹਨ। ਜੇਕਰ ਮੰਨਿਆ ਜਾਵੇ ਕਿ ਥੋੜ੍ਹੇ ਸਮੇਂ ਦੇ ਧੂਮਕੇਤੂ ਕੂਈਪਰ ਬੈਲਟ ਵਿੱਚੋਂ ਹੀ ਨਿਕਲਦੇ ਹਨ ਤਾਂ ਉਹਨਾਂ ਦੀ ਵੱਡੀ ਸੰਖਿਆ ਅਤੇ ਝੁਕਾਅ ਦਾ ਕਾਰਨ ਸਪਸ਼ਟ ਹੋ ਜਾਂਦਾ ਹੈ। ਕਈ ਖਗੋਲ ਵਿਗਿਆਨੀ ਹੁਣ ਮੰਨਣ ਲੱਗੇ ਹਨ ਕਿ ਲੰਮੇ ਸਮੇਂ ਦੇ ਧੂਮਕੇਤੂ 'ਊਰਟ ਮੰਡਲ' ਵਿੱਚੋਂ ਅਤੇ ਥੋੜ੍ਹੇ ਸਮੇਂ ਦੇ ਧੂਮਕੇਤੂ ਕੂਈਪਰ ਬੈਲਟ ਵਿੱਚੋਂ ਨਿਕਲਦੇ ਹਨ। ਕੂਈਪਰ ਬੈਲਟ ਦੀ ਖੋਜ ਹੋਣ ਕਾਰਨ ਕੁਝ ਹੈਰਾਨਕੁੰਨ ਨਤੀਜੇ ਸਾਹਮਣੇ ਆਏ ਹਨ। ਖੋਜੇ ਗਏ ਪਿੰਡਾਂ ਵਿੱਚ ਅੱਧੇ ਤੋਂ ਜਿਆਦਾ ਸੂਰਜ ਦਾ ਚੱਕਰ ਲਾਉਣ ਸਮੇਂ ਪਲੈਟੋ ਗ੍ਰਹਿ ਦੇ ਬਰਾਬਰ ਸਮਾਂ ਲੈਂਦੇ ਹਨ। ਅਜਿਹੇ ਪਿੰਡਾਂ ਨੂੰ ਪਲੈਟਿਨੋ ਕਿਹਾ ਜਾਂਦਾ ਹੈ। ਅੰਦਾਜ਼ਾ ਹੈ ਕਿ ਕੂਈਪਰ ਬੈਲਟ ਵਿੱਚ 100 ਕਿਲੋਮੀਟਰ ਤੋਂ ਵੱਡੇ ਕਈ ਪਲੈਟਿਨੋ ਹਨ। ਪਲੈਟੋ ਦਾ ਉਪਗ੍ਰਹਿ ਸ਼ੇਰਾਨ ਅਤੇ ਨੈਪਚੂਨ ਦਾ ਉਪਗ੍ਰਹਿ ਟਰਾਈਟਨ ਕਈ ਗੱਲਾਂ ਵਿੱਚ ਆਲੇ ਦੁਆਲੇ ਦੇ ਹੋਰ ਉਪਗ੍ਰਹਿਆਂ ਤੋਂ ਵੱਖਰੇ ਹਨ। ਇਹ ਵੱਖਰਾਪਣ ਹਾਲੇ ਤੱਕ ਰਹੱਸ ਹੈ। ਕੂਈਪਰ ਬੈਲਟ ਦੀ ਖੋਜ ਤੋਂ ਬਾਅਦ ਕਈ ਖਗੋਲ ਵਿਗਿਆਨੀ ਮੰਨਣ ਲੱਗੇ ਹਨ ਕਿ ਪਲੈਟੋ ਇੱਕ ਸੁਤੰਤਰ ਗ੍ਰਹਿ ਨਾ ਹੋਕੇ ਕੂਈਪਰ ਬੈਲਟ ਵਿੱਚੋਂ ਨਿਕਲਿਆ 'ਪਿੰਡ' ਹੈ। ਸ਼ੇਰਾਨ ਅਤੇ ਟਰਾਈਟਨ ਵੀ ਇਸੇ ਬੈਲਟ ਵਿੱਚੋਂ ਵੱਖਰੇ ਹੋਏ ਪਿੰਡ ਹਨ। ਪਲੈਟਿਨੋ ਦੀ ਮੌਜੂਦਗੀ ਇਹਨਾਂ ਧਾਰਨਾਵਾਂ ਨੂੰ ਠੋਸ ਅਧਾਰ ਦਿੰਦੀ ਹੈ। ਜੇਕਰ ਨਵੀਆਂ ਖੋਜਾਂ ਪਲੈਟਿਨੋਆਂ ਦੇ ਪੱਖ 'ਚ ਗਈਆਂ ਤਾਂ ਪਲੈਟੋ ਪੂਰੀ ਤਰ੍ਹਾਂ ਹੀ ਕੂਈਪਰ ਬੈਲਟ ਦਾ ਹਿੱਸਾ ਬਣ ਜਾਵੇਗਾ। ਇਸ ਦੇ ਨਾਲ ਹੀ ਗ੍ਰਹਿਆਂ ਦੀ ਗਿਣਤੀ ਘਟ ਕੇ ਅੱਠ ਰਹਿ ਜਾਵੇਗਾ। ਭਵਿੱਖ ਵਿੱਚ ਹੋਣ ਵਾਲੀਆਂ ਖੋਜਾਂ ਰਹੱਸਾਂ ਨੂੰ ਖੋਲ੍ਹਣਗੀਆਂ ਅਤੇ ਨਵੇਂ ਤੱਥ ਸਾਹਮਣੇ ਲਿਆਉਣਗੀਆਂ।

**ਹੱਡਬੀਤੀਆਂ - ਜੱਗਬੀਤੀਆਂ**

## ਪਵਿੱਤਰ ਗੰਗਾ-ਜਲ

ਮੇਰੇ ਇੱਕ ਦੋਸਤ ਦੇ ਦੱਸਣ ਅਨੁਸਾਰ : ਇੱਕ ਦਿਨ ਉਹਨਾਂ ਦੇ ਘਰ ਪਾਣੀ ਦੀ ਵੱਡੀ ਟੈਂਕੀ ਵਿੱਚ ਇੱਕ ਚੂਹਾ ਡਿੱਗ ਕੇ ਮਰ ਗਿਆ। ਇਸ ਲਈ ਉਸਨੇ ਸਾਰਾ ਜਲ ਕੱਢ ਕੇ ਉਬਲਦੇ ਉਬਲਦੇ ਪਾਣੀ ਵਿੱਚ ਸਰਫ਼, ਸੋਡਾ ਮਿਲਾ ਕੇ ਇੱਕ ਮੋਟੀ ਬੋਰੀ ਨਾਲ ਖੂਬ ਰਗੜ ਰਗੜ ਕੇ ਟੈਂਕੀ ਸਾਫ਼ ਕੀਤੀ। ਟੈਂਕੀ ਨੂੰ ਨਵੇਂ ਸਿਰੇ ਤੋਂ ਭਰਿਆ ਗਿਆ ਤੇ ਫੇਰ ਸ਼ਹਿਰ ਘੁੰਮ ਘੁੰਮਾ ਕੇ ਮਸੀਂ ਮਸੀਂ ਕਿਸੇ ਦੇ ਘਰੋਂ ਪਵਿੱਤਰ ਗੰਗਾ ਜਲ ਲਿਆ ਕੇ ਟੈਂਕੀ ਵਿੱਚ ਪਾਇਆ ਤਾਂ ਕਿਤੇ ਜਾ ਕੇ ਟੱਬਰ ਨੂੰ ਪਾਣੀ ਪੀਣਾ ਨਸੀਬ ਹੋਇਆ।

ਮੈਂ ਆਪਣੇ ਦੋਸਤ ਨੂੰ ਨਿਮਰਤਾ ਸਹਿਤ ਸੁਆਲ ਕੀਤਾ ਕਿ ਬਲਵਿੰਦਰ ਜੀ, ਜਦੋਂ ਤੁਸੀਂ ਵਿਗਿਆਨ ਦਾ ਸਹਾਰਾ ਲੈ ਕੇ ਟੈਂਕੀ ਨੂੰ ਕੀਟਾਣੂਆਂ ਤੋਂ ਰਹਿਤ ਕਰ ਹੀ ਦਿੱਤਾ ਸੀ ਫੇਰ ਭਲਾ ਤੁਹਾਨੂੰ ਗੰਗਾ-ਜਲ ਕਿਹੜੀ ਐਂਟੀ-ਜਰਮ ਦਵਾਈ ਜਾਪੀ। ਮੈਂ ਹੋਰ ਕਿਹਾ ਕਿ ਅਗਰ ਉਸਨੂੰ ਅਜੇ ਵੀ ਟੈਂਕੀ ਦੀ ਸ਼ੁੱਧਤਾ ਬਾਰੇ ਭਰਮ ਭੁਲੇਖਾ ਸੀ ਤਾਂ ਕਿਸੇ ਡਾਕਟਰ ਤੋਂ ਸਲਾਹ ਲੈ ਕੇ ਲਾਲ ਦਵਾਈ (ਪੋਟਾਸ਼ੀਅਮ ਪਰਮੈਂਗਨੇਟ) ਪਾ ਦਿੰਦਾ। ਮੇਰਾ ਦੋਸਤ ਢੀਠ ਹਾਸਾ ਹੱਸਦੇ ਹੋਏ ਬੋਲਿਆ : "ਲੋਕੀਂ ਹੀ ਤਾਂ ਅਜਿਹਾ ਕਹਿੰਦੇ ਹੁੰਦੇ ਹਨ ਕਿ ਗੰਗਾ ਦਾ ਪਵਿਤਰ ਜਲ ਹਰੇਕ ਚੀਜ਼ ਨੂੰ ਸ਼ੁੱਧ ਕਰ ਦਿੰਦਾ ਹੈ।" ਮੈਂ ਫੇਰ ਉਸਨੂੰ ਸਮਝਾਇਆ ਕਿ ਉਸਦੀ ਪਵਿੱਤਰ ਗੰਗਾ ਜਿਸ ਵਿੱਚ ਸ਼ਹਿਰਾਂ ਦੇ ਸੈਂਕੜੇ ਗੰਦੇ ਨਿਕਾਸੀ ਨਾਲੇ ਡਿੱਗਦੇ ਹਨ ਉਸਦਾ ਪਾਣੀ ਕਿਸੇ ਤਰ੍ਹਾਂ ਵੀ ਸ਼ੁੱਧ ਜਾਂ ਪਵਿੱਤਰ ਨਹੀਂ ਹੋ ਸਕਦਾ। ਡਾਕਟਰ ਵੀ ਗੰਗਾ ਜਲ ਨੂੰ ਟੈਸਟ ਕਰ ਕੇ ਉਸਨੂੰ ਪ੍ਰਦੂਸ਼ਿਤ ਸਿੱਧ ਕਰ ਚੁੱਕੇ ਹਨ। ਦੋਸਤ ਤਾਂ ਹੱਸ ਕੇ ਚੁੱਪ ਕਰ ਗਿਆ ਪਰ ਮੈਨੂੰ ਉਸਦੇ ਅੰਧਵਿਸ਼ਵਾਸੀ ਹੋਣ 'ਤੇ ਬੇਹੱਦ ਦੁੱਖ ਸੀ, ਕਿਉਂਕਿ ਜਿਸ ਗੰਦੇ ਮਲੀਨ ਜਲ ਨੂੰ ਉਸਨੇ ਪਵਿੱਤਰ ਜਲ ਸਮਝਕੇ ਟੈਂਕੀ ਵਿੱਚ ਪਾਇਆ ਸੀ ਉਸ ਸਦਕਾ ਉਹ ਖੁਦ ਵੀ ਪ੍ਰਦੂਸ਼ਿਤ ਜਲ ਪੀ ਰਿਹਾ ਸੀ ਤੇ ਸਮੁੱਚੇ ਪਰਿਵਾਰ ਨੂੰ ਵੀ ਪਿਲਾ ਰਿਹਾ ਸੀ।

**ਚੌਧਰੀ ਪਵਨ ਕੁਮਾਰ ਰੱਤੋਂ,**
**ਫਤਿਹਗੜ੍ਹ ਸਾਹਿਬ।**

# ਪਿੰਡ ਦੀ ਸੱਥ 'ਚੋਂ

*ਐੱਸ. ਬਰਜਿੰਦਰ*

**ਪੰਚਾਇਤ ਮੈਂਬਰ ਭੋਲਾ ਸਿੰਘ :** ਓਏ ਕਿਵੇਂ ਆ ਕੌਮਨਸ਼ਟਾ? ਕਿਧਰ ਭੱਜਿਆ ਜਾਨੈ ? ਬਿੰਦ ਸਾਡੇ ਕੋਲ ਵੀ ਬਹਿ ਜਿਆ ਕਰ, ਨਾਲੇ ਆਹਾ ਕੀ ਰਸਾਲੇ ਜੇ ਚੱਕੀ ਫਿਰਦਾਂ ?

**ਰਾਮ ਪ੍ਰਕਾਸ਼ :** ਕੀ ਹਾਲ ਐ ਮੈਂਬਰ ਸਾਹਿਬ ? ਇਹ ਰਸਾਲੇ ਆ ਯਾਰ ਤਰਕਸ਼ੀਲ ਵਾਲਿਆਂ ਦੇ। ਆਪਣੇ ਪਿੰਡ ਦੇ ਕਈ ਘਰਾਂ ਦੇ ਮੈਂ ਲਵਾਏ ਸੀ, ਮੈਂ ਆਖਿਆ ਹੱਥੋਂ-ਹੱਥੀਂ ਫੜਾ ਆਈਏ, ਡਾਕਖਾਨੇ ਦਾ ਕੀ ਇਤਬਾਰ ਐ ? ਹੋਰ ਸੁਣਾ ਕੀ ਹਾਲ ਐ ?

**ਭੋਲਾ ਸਿੰਘ :** ਬੱਸ ਠੀਕ ਐ, ਦਿਨ ਕਟੀ ਹੋਈ ਜਾਂਦੀ ਐ, ਵੇਹਲੇ ਸੀ ਮੈਖਿਆ ਬਿੰਦ ਸੱਥ 'ਚ ਤਾਸ਼ ਕੁੱਟ ਆਈਏ, ਇੱਥੇ ਆਇਆ ਤਾਂ ਕੋਈ ਬੰਦਾ ਨਾ ਪਰਿੰਦਾ, ਤਾਂਹੀਏਂ ਤੈਨੂੰ 'ਵਾਜ ਮਾਰ ਲੀ, ਬਹਿ ਜਾ ਸੂਤ ਹੋ ਕੇ, ਜੁੱਤੀ ਲਾਹ ਕੇ ਪੈਰ ਬੈਂਚ ਤੇ ਕਰ ਲਾ।

**ਰਾਮ ਪ੍ਰਕਾਸ਼ :** ਹੋਰ ਫਿਰ ਕਣਕ ਕੱਢ ਲੀ ਸਾਰੀ ਕਿ ਵਾਹਣ 'ਚ ਈ ਭਿਓਂਲੀ ?

**ਭੋਲਾ ਸਿੰਘ :** ਓ ਕਿੱਥੇ ਭਰਾਵਾ, ਸਾਲੇ ਇਸ ਰੱਬ ਦਾ ਕੋਈ ਭੇਤ ਨੀ ਆਉਂਦਾ, ਬਿੰਦ 'ਚ ਕਣੀਆਂ ਪਾ ਦਿੰਦਾ, ਬਿੰਦ 'ਚ ਕੜਾਕੇ ਦੀ ਧੁੱਪ, ਬਾਕੀ ਭਰਾਵਾ ਜੋ ਕਿਸਮਤ 'ਚ ਲਿਖਿਆ ਉਹ ਮਿਲ ਈ ਜਾਣਾ।

**ਰਾਮ ਪ੍ਰਕਾਸ਼ :** ਓ ਮੈਂਬਰ ਸਾਹਿਬ, ਕਿਸਮਤ-ਕੁਸਮਤ ਸਭ ਵਹਿਮ ਐ, ਆਹੀ ਕੁਛ ਤਾਂ ਲਿਖਿਆ ਇਹਨਾਂ ਰਸਾਲਿਆਂ 'ਚ। ਹੁਣ ਜੇ ਤੇਰੀ ਗੱਲ ਨੂੰ ਲਈਏ ਬਈ ਜੋ ਕਿਸਮਤ 'ਚ ਲਿਖਿਆ, ਮਿਲ ਕੇ ਰਹੂ ਤਾਂ ਫਿਰ ਆਪਾਂ ਨੂੰ ਖੇਤ ਜਾਣ ਦੀ ਲੋੜ ਈ ਨਈਂ, ਰਾਮ ਨਾਲ ਪੱਖਾ ਛੱਡ ਕੇ ਪਏ ਰਹੀਏ, ਨਾ ਸਪਰੇਅ ਕਰਨੀ ਪਵੇ ਨਾ ਗੋਡੀ-ਚੋਕੀ।

**ਭੋਲਾ ਸਿੰਘ :** ਦੇਖ ਬਈ ਰਾਮ ਪ੍ਰਕਾਸ਼ਾ, ਤੂੰ ਬੰਦਾ ਹੋਇਆ ਕਾਮਰੇਟ। ਤੁਸਾਂ ਤਾਂ ਰੱਬ ਨੂੰ ਮੰਨਣਾ ਨੀ ਤੇ ਆਪਾਂ ਤਾਂ ਮੰਨਦੇ ਆਂ ਦੋ ਟੈਮ, ਤੂੰ ਨਹੀਂ ਮੰਨਣਾ ਨਾ ਮੰਨ ਪਰ ਹੱਥ ਦੀਆਂ ਲਕੀਰਾਂ ਦਾ ਕੁਝ ਤਾਂ ਮਤਲਬ ਜਰੂਰ ਹੋਊ ?

**ਰਾਮ ਪ੍ਰਕਾਸ਼ :** ਉਹ ਏਹਦਾ ਕੀ ਮਤਲਬ ਹੋਣਾ ? ਬਸ ਸਿੱਧੀ ਜਿਹੀ ਗੱਲ ਐ ਜਦੋਂ ਬੱਚਾ ਆਪਣੀ ਮਾਂ ਦੇ ਪੇਟ 'ਚ ਹੁੰਦਾ ਬੱਚੇ ਦੀਆਂ ਮੁੱਠੀਆਂ ਹੁੰਦੀਆਂ ਬੰਦ, ਬੱਸ ਓਸੇ ਸ੍ਰਾਬ ਨਾਲ ਵਲੰ ਪੈ ਜਾਂਦੇ ਆ ਜਿਹਨੂੰ ਤੁਸੀਂ ਲਕੀਰਾਂ ਕੈਹਨੇ ਓ। ਹੋਰ ਕਿਸਮਤ ਦਾ ਕੋਈ ਚੱਕਰ ਨੀ ਹੁੰਦਾ।

**ਭਿੰਦਰ :** ਓ ਕਿਵੇਂ ਮੈਂਬਰਾ, ਕਾਮਰੇਟ ਨਾਲ ਸਿੰਗ ਫਸਾਈ ਬੈਠਾਂ ? ਏਹਨੈ ਨੀਂ ਹਾਰ ਮੰਨਣੀ।

**ਭੋਲਾ ਸਿੰਘ :** ਓ ਆ ਜਾ ਬਹਿ ਜਾ ਤੂੰ ਵੀ....... ਕਾਮਰੇਟ ਦਾ ਕਹਿਣਾ ਬੀ ਕਿਸਮਤ ਕੁਛ ਨੀ ਹੁੰਦੀ ਪਰ ਮੈਂ ਆਹਨਾਂ ਜਿਹੜੀ ਓਸ ਵਿਧਾਤਾ ਨੇ ਲਿਖਤੀ ਉਹਨੂੰ ਕੋਈ ਬਦਲ ਨਹੀਂ ਸਕਦਾ ਪਰ ਕਾਮਰੇਟ ਦੇ ਭਾਅ ਦਾ ਤਾਂ ਇਹ ਸਭ ਬਕਵਾਸ ਐ।

**ਭਿੰਦਰ :** ਮੇਰੀ ਗੱਲ ਸੁਣ ਲਾ ਕਾਮਰੇਟਾ, ਮੈਂ ਤੈਨੂੰ ਇੱਕ ਵਾਕਿਆ ਦੱਸਦਾਂ ਫਿਰ ਤੂੰ ਚਾਹੇ ਮੰਨੀ ਜਾਂ ਨਾ ਮੰਨੀ, ਮੇਰੇ ਨਾਨਕੇ ਆ ਤਖਤੂਪੁਰੇ ਉਥੋਂ ਦੀ ਗੱਲ ਆ, ਤੇਰੇ ਆਗੂੰ ਪਿੰਡ ਦੇ ਮੁੰਡੇ ਚਾਂਬਲ੍ਹੇ ਆਖੇ ਮਟੀ 'ਚ ਕੀ ਹੁੰਦਾ ਇੱਟਾਂ ਤੇ ਗਾਰਾ ਈ ਆ ਨਾ, ਰਾਤ ਨੂੰ 'ਕੱਠੇ ਮਟੀ ਤੇ ਮੂਤ ਆਏ ਤੇ ਦੂਜੇ ਦਿਨ ਪਤਾ ਕੀ ਹੋਇਆ ? ਇੱਕ ਦੀ ਮਾਈ ਚੱਲ ਵਸੀ ਤੇ ਦੂਜੇ ਦੀ ਲੱਤ ਖਲੋਗੀ। ਤੂੰ ਆਹਨਾਂ ਕੁਝ ਹੁੰਦਾ ਨੀ ਆਹ ਤਾਂ ਪੈਰ ਤੇ ਨਤਾਰਾ ਦਿਖਾਤਾ।

**ਰਾਮ ਪ੍ਰਕਾਸ਼ :** ਗੱਲ ਤੇਰੀ ਆਹਾ ਵੀ ਗਲਤ ਐ, ਇਹ ਸਿਰਫ਼ ਮੌਕਾ ਮੇਲ ਐ, ਹੁਣ ਪਿੰਡਾਂ ਦੇ ਬਹੁਤੇ ਲੁੱਟਰ ਕੁੱਤੇ ਮਟੀਆਂ ਤੇ ਈ ਮੂਤ ਕਰਦੇ ਆ, ਬਾਬੇ ਨੇ ਕਦੇ ਉਹਨਾਂ ਦੀ ਵੀ ਲੱਤ ਤੋੜੀ ਆ ? ਦੂਜੀ ਗੱਲ ਮੂਤ ਮੁੰਡੇ ਨੇ ਕੀਤਾ ਮਰ ਗਈ ਓਹਦੀ ਮਾਈ, ਕਸੂਰ ਕਿਸੇ ਦਾ ਸਜ਼ਾ ਕਿਸੇ ਨੂੰ, ਇਹ ਕਿਧਰਲਾ ਇਨਸਾਫ਼ ਹੋਇਆ ਭਲਾਂ ?

**ਭਿੰਦਰ :** ਮੈਂ ਬਹੁਤੀਆਂ ਗੱਲਾਂ ਨੀ ਜਾਣਦਾ ਯਾਰ, ਕੇਰਾਂ ਤਾਂ ਪ੍ਰਤੱਖ ਦਿਖਾਤਾ ਨਾ, ਹੋਰ ਉਹਨੇ ਡਾਂਗ ਤਾਂ ਨੀਂ ਮਾਰਨੀ ਸੀ? ਬਹਾਨੇ ਨਾਲ ਸਜ਼ਾ ਦੇ ਤੀ ਬੱਸ, ਆਪਣੀ ਤਾਂ ਸੌ ਹੱਥ ਰੱਸਾ ਸਿਰੇ ਤੇ ਗੀਢ ਆ ਯਾਰ, ਬਈ ਉਹਦੇ ਹੁਕਮ ਤੋਂ ਬਿਨਾਂ ਪੱਤਾ ਨੀ ਹਿੱਲ ਸਕਦਾ ? ਦੁਨੀਆਂ ਤੇ ਜੋ ਹੁੰਦਾ ਸਭ ਉਸੇ ਦੀ ਲੀਲਾ ਆ।

**ਰਾਮ ਪ੍ਰਕਾਸ਼ :** ਲੈ ਬਈ ਮੈਂਬਰਾ ਹੁਣ ਧਿਆਨ ਨਾਲ ਸੁਣ ਲੀਂ, ਭਿੰਦਰ ਦਾ ਕੈਹਣਾ ਬਈ ਉਹਦੇ ਹੁਕਮ ਤੋਂ ਬਿਨਾਂ ਪੱਤਾ ਨੀ ਹਿੱਲਦਾ, ਸਾਰਾ ਕੁਝ ਉਹ ਆਪ ਈ ਕਰਦਾ........ਮੰਨ ਲਓ ਆਪਣੇ ਪਿੰਡ ਦਾ ਕੋਈ ਬੰਦਾ ਕਿਸੇ ਦਾ ਕਤਲ ਕਰ ਦਿੰਦਾ, ਫਿਰ ਆਪਾਂ ਨੂੰ ਠਾਣੇ ਨਹੀ ਜਾਣਾ ਚਾਹੀਦਾ ਕਿਉਂਕਿ ਉਸ ਬੰਦੇ ਦਾ ਕੋਈ ਕਸੂਰ ਨਹੀਂ ਸਾਰਾ ਕੁਝ ਉਹਦੇ ਹੁਕਮ ਨਾਲ ਹੋਇਆ ਫਿਰ ਉਸ ਬੰਦੇ ਨੂੰ ਸਜ਼ਾ ਨਹੀਂ ਮਿਲਣੀ ਚਾਹੀਦੀ...........ਓ ਭਲਿਓ ਲੋਕੋ ਜੇ ਸਾਰਾ ਕੁਝ ਉਹੀ ਕਰ ਸਕਦਾ ਹੁੰਦਾ ਤਾਂ ਸਾਡੀ ਸਰਕਾਰ ਨੂੰ ਕੀ ਲੋੜ ਐ ਥਾਣੇ, ਕਚਹਿਰੀਆਂ ਬਨਾਉਣ ਦੀ। ਇਹ ਸਭ ਚਲਾਕ ਲੋਕਾਂ ਦੀ ਘਾੜਤ ਐ ਬਈ ਜੇਕਰ ਵੱਡੇ ਲੋਕਾਂ ਤੋਂ ਕੋਈ ਗਲਤ ਕੰਮ



ਹੋ ਵੀ ਜਾਵੇ ਤਾਂ ਆਪੇ ਉਹਨੂੰ ਰੱਬ ਸਜ਼ਾ ਦਊ ਕਹਿ ਕੇ ਉਹ ਨਿਕਲ ਸਕਣ।

**ਭੋਲਾ ਸਿੰਘ :** ਗੱਲ ਤਾਂ ਕਾਮਰੇਟਾ ਤੇਰੀ ਵੀ ਵਜ਼ਨਦਾਰ ਐ, ਪਰ ਸਾਲਾ ਐਨਾ ਮੁਲਖ, ਇਹਨੂੰ ਕੋਈ ਤਾਂ ਕੰਟਰੋਲ ਕਰਦਾ ਹੋਊ।

**ਰਾਮ ਪ੍ਰਕਾਸ਼ :** ਵਾਹ ਮੈਂਬਰ ਸਾਹਿਬ, ਰੱਬ ਨਾ ਹੋ ਗਿਆ ਫਿਰ ਤਾਂ ਕੋਈ ਹਾਈ ਕਮਾਂਡ ਈ ਹੋਗੀ, ਜਿਹੜੀ ਸਾਰੇ ਮੁਲਖ ਨੂੰ ਕੰਟਰੋਲ ਕਰਦੀ ਆ, ਬਈ ਆਪਣੀ ਤਾਂ ਹਮੇਸ਼ਾ ਵਾਂਗ ਸਿੱਧੀ ਜੀ ਗੱਲ ਆ ਬਈ ਜਿੰਨਾ ਚਿਰ ਅਸੀਂ ਆਪਣੇ ਹੱਥੀਂ ਕੁਝ ਨੀ ਕਰਦੇ ਓਨਾ ਚਿਰ ਸਾਡਾ ਕੁਝ ਨੀ ਸੌਰਨਾ।

**ਭਿੰਦਰ :** ਅੱਛਾ ਚੱਲ ਤੂੰ ਇਹ ਗੱਲ ਛੱਡ,.......ਤੂੰ ਉਗੋ ਵਾਲੇ ਬਾਬੇ ਚਰਨੇ ਦਾ ਨਾਂ ਸੁਣਿਆ ? ਉਹ ਐਨੀ ਕਰਨੀ ਦਾ ਮਾਲਕ ਐ, ਤੇਰੇ ਖੜ੍ਹੇ ਖੜ੍ਹੇ ਦੇ ਓਤੜੇ-ਪੋਤੜੇ ਫੋਲ ਦੂ, ਤੇਰਾ ਨਾਂ, ਤੇਰਾ ਕੰਮ, ਮਾਂ, ਪਿਉ ਮਿੰਟ 'ਚ ਭੁੱਟ-ਭੁੱਟ ਗਿਣ ਦੂ, ਉਹ ਤਾਂ ਤੇਰੇ ਵੱਡੇ ਵਡੇਰਿਆਂ ਦਾ ਅਤਾ ਪਤਾ ਵੀ ਦੱਸਦੂ।

**ਰਾਮ ਪ੍ਰਕਾਸ਼ :** ਜੇ ਨਾ ਦੱਸੇ ਫਿਰ ਕੀ ਲੈਣਾ ਦੇਣਾ ?

**ਭਿੰਦਰ :** ਦੱਸੂਗਾ, ਦੱਸੂਗਾ ਕਿਮੇਂ ਨੀ ਤੂੰ ਜਿਥੇ ਮਰਜੀ ਪਰਤਿਆਵਾ ਲੈ ਲੀਂ ਬੇਸ਼ੱਕ ਆਵਦੀ ਸਾਰੀ ਪਾਲਟੀ ਬਾਰੇ ਪੁੱਛ ਲੀਂ।

**ਰਾਮ ਪ੍ਰਕਾਸ਼ :** ਓ ਪਤੰਦਰਾ, ਜਿਹੜੀਆਂ ਗੱਲਾਂ ਤੈਨੂੰ ਉਗੋ ਆਲਾ ਦੱਸਦਾ ਜੇ ਮੈਂ ਐਥੇ ਬੈਠਾ-ਬੈਠਾ ਦੱਸ ਦਿਆਂ ਫਿਰ ਮੰਨੇ ?

**ਭਿੰਦਰ :** ਲੈ ਤੂੰ ਹੈਗਾਂ ਨਾ ਭੋਰੇ ਵਾਲਿਆਂ ਦਾ ਚੇਲਾ ਬਈ ਜਿਹੜਾ ਅੱਖਾਂ ਮੀਟਕੇ ਸਾਰਾ ਹਾਲ ਸੁਣਾਦੇਂਗਾ।

**ਵੀਰੋ :** ਵੇ ਕਿਵੇਂ ਕਾਮਰੇਟ ਥੋਨੂੰ ਉਲਝਾਈ ਖੜ੍ਹਾ ? ਵੋਟਾਂ ਤਾਂ ਹਜੇ ਹੁਣੇ ਪੈ ਕੇ ਹਟੀਆਂ, ਕਿਤੇ ਕੋਈ ਨਵਾਂ ਪੰਗਾ ਤਾਂ ਨੀਂ ਛੇੜਨ ਲੱਗੇ ?

**ਰਾਮ ਪ੍ਰਕਾਸ਼ :** ਓ ਕਾਹਦਾ ਪੰਚਣੀਏ, ਇਹ ਭਿੰਦਰ ਪਤਾ ਨੀ ਕਿਹੜੇ ਸੰਤਾਂ ਦੇ ਜਾ ਆਇਆ ਅਖੇ ਉਹ ਖੜ੍ਹੇ ਖੜ੍ਹੋਤੇ ਬੰਦੇ ਦਾ ਅੱਗਾ ਪਿੱਛਾ ਦੱਸ ਦਿੰਦਾ।

**ਵੀਰੋ :** ਕਿਹੜੇ ਸੰਤਾਂ ਦੀ ਗੱਲ ਕਰਦਾਂ ਭਿੰਦਰਾ ?

**ਭਿੰਦਰ :** ਉਗੋ ਵਾਲੇ ਚਰਨੇ ਬਾਬੇ ਦੀ।

**ਵੀਰੋ :** ਹਾਂ ਬਈ ਕਾਮਰੇਟਾ, ਗੱਲ ਤਾਂ ਇਹ ਸੋਲਾਂ ਆਨੇ ਐ। ਉਹਦੀ ਮਹਿਮਾ ਤਾਂ ਮੈਂ ਵੀ ਬਹੁਤ ਸੁਣੀ ਆ।

**ਭੋਲਾ ਸਿੰਘ :** ਹੁਣ ਬੋਲ ਕਾਮਰੇਟਾ, ਹੁਣ ਤਾਂ ਭਾਈ ਸਾਡੀਆਂ ਵੋਟਾਂ ਵਧੀਆਂ ਜਾਂਦੀਆਂ।

**ਰਾਮ ਪ੍ਰਕਾਸ਼ :** ਗੱਲ ਤਾਂ ਸੁਣੋ ਮੇਰੀ........ਇਹ ਪਾਖੰਡੀ ਬਾਬੇ ਪਤਾ ਕੀ ਦੱਸਦੇ ਹੁੰਦੇ ਆ ਥੋਡੇ ਅਰਗਿਆਂ ਨੂੰ, ਅਖੇ ਥੋਡੇ ਘਰ ਪੈਸਾ ਬਹੁਤ ਆਉਂਦਾ ਪਰ ਖੜ੍ਹਦਾ ਨੀ, ਘਰ 'ਚ ਥਵਾਕ ਨੀ, ਓ ਭਲਿਓ ਮਾਣਸੋ ਪੈਸਾ ਖੜ੍ਹਦਾ ਕੀਹਦੇ ਆ ? ਜਿੰਨੀ ਕਿਸੇ ਦੀ ਆਮਦਨ ਹੁੰਦੀ ਐ ਓਦੂੰ ਦੂੱਗਣੇ ਉਹ ਖਰਚੇ ਕਰੀ ਜਾਂਦਾ ਪੈਸਾ ਕਿਵੇਂ ਖੜੂ ? ਰਹੀ ਗੱਲ ਥਵਾਕ ਦੀ, ਮਾੜਾ-ਮੋਟਾ ਕਲੇਸ਼ ਤਾਂ ਹਰ ਘਰ 'ਚ ਹੁੰਦਾ ਈ ਐ ਪਰ ਸਾਨੂੰ ਐਂ ਲੱਗਣ ਲੱਗ ਪੈਂਦਾ ਬਈ ਬਾਕੀ ਸੰਸਾਰ ਤਾਂ ਸੁਖੀ ਵਸਦਾ ਬਸ ਸਾਡੇ ਘਰ 'ਚ ਥਵਾਕ ਨੀ, ਜਾਂ ਇਹ ਕਹਿੰਦੇ ਹੁੰਦੇ ਆ ਤੂੰ ਇੱਕ ਵਾਰ ਮਰ ਕੇ ਬਚਿਆਂ, ਤੂੰ ਬਾਹਰਲੇ ਦੇਸ਼ ਜਾਵੇਂਗਾ, ਤੁਹਾਡੇ ਘਰ 'ਚ ਮੁਸਲਮਾਨ ਦਾ ਵਾਸਾ ਐ, ਉਹ ਕਿਸੇ ਅੰਗਰੇਜ਼ ਦਾ ਵਾਸਾ ਕਦੇ ਨੀ ਕਹਿੰਦੇ ਕਿਉਂਕਿ ਇਹ ਗੱਲ ਅਸੀਂ ਸੌਖੀ ਤਰ੍ਹਾਂ ਨੀਂ ਮੰਨ ਸਕਦੇ, ਜਾਂ ਮੁੰਡਿਆਂ-ਖੁੰਡਿਆਂ ਨੂੰ ਕਹਿਣਗੇ ਅਖੇ ਤੇਰੇ ਦੋ ਵਿਆਹ ਹੋਣਗੇ, ਇਹ ਚਲਾਕ ਲੋਕ ਕਦੇ ਸਾਡੀ ਧੀ ਭੈਣ ਨੂੰ ਨੀਂ ਕਹਿੰਦੇ ਬਈ ਕੁੜੀਏ ਤੇਰੇ ਦੋ ਵਿਆਹ ਹੋਣਗੇ, ਪਤਾ ਬਈ ਜੇ ਐਂ ਕਿਹਾ ਤਾਂ ਜੂਤ ਵਰ੍ਹਨਗੇ, ਹੋਰ ਐਹੋ ਜਿਹੀਆਂ ਉਰਲੀਆਂ-ਪਰਲੀਆਂ ਮਾਰ ਕੇ ਤੇਰੇ ਵਰਗਿਆਂ ਨੂੰ ਬੇਕੂਫ਼ ਬਣਾ ਜਾਂਦੇ ਆ ਤੇ ਥੋਡੇ ਵਰਗੇ ਮੁਖ਼ਤ 'ਚ ਬਾਬਿਆਂ ਦਾ ਪ੍ਰਚਾਰ ਕਰਦੇ ਫਿਰਦੇ ਆ, ਬਾਬੇ ਨੂੰ ਹੋਰ ਕੀ ਚਾਹੀਦਾ ਐ।

**ਵੀਰੋ :** ਵੇ ਵੀਰਾ ਜੇ ਉਹਦੇ 'ਚ ਕੱਖ ਕਣੀ ਨਾ ਹੋਵੇ ਤਾਂ ਉਹਦੇ ਕੋਲ ਐਡੇ ਵੱਡੇ ਵੱਡੇ ਮੰਤਰੀਆਂ ਦੀਆਂ ਕਾਰਾਂ ਕਿਉਂ ਆਉਂਦੀਆਂ ?

**ਰਾਮ ਪ੍ਰਕਾਸ਼ :** ਓ ਜਿਵੇਂ ਕਹਿੰਦੇ ਹੁੰਦੇ ਆ ਨਾ ਲੰਡੇ ਨੂੰ ਖੁੰਡਾ ਸੌ ਵਲ ਭੰਨਕੇ ਵੀ ਮਿਲਦਾ, ਬਸ ਇਸੇ ਤਰ੍ਹਾਂ ਲੀਡਰਾਂ ਤੇ ਬਾਬਿਆਂ ਦੀਆਂ ਆਪਸ 'ਚ ਕਿਵੇਂ ਨਾ ਕਿਵੇਂ ਕੁੰਡੀਆਂ ਮਿਲੀਆਂ ਹੁੰਦੀਆਂ ਕਿਉਂਕਿ ਇਹ ਲੀਡਰ ਸਾਧਾਂ ਨੂੰ ਸੁਰੱਖਿਆ ਤੇ ਪ੍ਰਚਾਰ ਦਿੰਦੇ ਆ ਤੇ ਇਹ ਕੁੱਤੇ ਸਾਧ ਉਨ੍ਹਾਂ ਨੂੰ ਵੋਟਾਂ ਦਿੰਦੇ ਆ.....ਗਿੱਦੜਬਾਹੇ ਦੀ ਚੋਣ ਵੇਲੇ ਸਾਰੇ ਹੀ ਕੀ ਨੀਲੀਆਂ ਆਲੇ, ਕੀ ਚਿੱਟੀਆਂ ਆਲੇ, ਸਾਰੇ ਹੀ ਸਾਧਾਂ ਸੰਤਾਂ ਦੇ ਪੈਰੀਂ ਡਿੰਗਦੇ ਫਿਰਦੇ ਸੀ।

**ਭੋਲਾ ਸਿੰਘ :** ਓ ਕਾਮਰੇਟਾ ਬੜੀਆਂ ਚੋਟਾਂ ਕਰੀ ਜਾਨੈਂ ਅੱਜ ? ਮਾਵਾ ਅਸਲੀ ਮਿਲ ਗਿਆ ਲਗਦਾ ?

**ਭਿੰਦਰ :** ਕਾਮਰੇਟਾ ਐਵੇਂ ਤਾਅ ਖਾ ਗਿਐਂ, ਸਰਕਾਰਾਂ ਨਾਲ ਪੰਗਾ ਨਹੀਂ ਲਈਦਾ। ਪਿੰਡ 'ਚ ਹੋਰ ਕਲੇਸ਼ ਪੈਜੂ ਓ ਬਾਬਾ ਸਾਡੀ ਹਾਰ ਆ ਜੇ ਕੋਈ ਹੋਰ ਗੁਰੂ ਘਰ ਦੀ ਹੈਗੀ ਆ ਤਾਂ ਸੁਣਾ ਦੇ ਨਹੀਂ ਤਾਂ ਅਸੀਂ ਤਾਂ ਚਲਦੇ ਆਂ।

**ਰਾਮ ਪ੍ਰਕਾਸ਼ :** ਗੁਰੂਘਰ ਦੀਆਂ ਸੁਣਾਉਣ ਵਾਲੀਆਂ ਮਸ਼ੀਨਾਂ ਵੇਖ ਖਾਂ ਪਿੰਡ 'ਚ ਦੋ ਟੈਮ ਚਲਦੀਆਂ, ਕਿ ਮੇਰੇ

(ਬਾਕੀ ਸਫਾ 23 'ਤੇ)

ਸਿਹਤ ਵਿਗਿਆਨ

# ਦਵਾਈ ਵਰਤੋ ਪਰ ਸੰਭਲ ਕੇ



ਮੈਡੀਕਲ ਸਟੋਰਾਂ 'ਤੇ 60000 ਕਿਸਮ ਦੀਆਂ ਦਵਾਈਆਂ ਵਿੱਚੋਂ ਸਿਰਫ਼ 250 ਦੇ ਫਾਰਮੂਲੇ ਹੀ ਲੋੜੀਂਦੇ ਹਨ। ਅਨੇਕਾਂ ਫਾਰਮੂਲੇ ਫਾਲਤੂ ਹਨ। ਦਵਾਈ ਕਈ ਵਾਰ ਸਹੀ ਹੁੰਦੀ ਹੈ ਪਰ ਵਰਤੋਂ ਗਲਤ ਹੁੰਦੀ ਹੈ, ਫਾਇਦੇਂ ਦੀ ਬਜਾਏ ਨੁਕਸਾਨ ਹੋ ਜਾਂਦਾ ਹੈ। ਦਵਾਈਆਂ ਦੀ ਵਰਤੋਂ ਡਾਕਟਰ ਵੀ ਲੋੜੋਂ ਵੱਧ ਕਰਦੇ ਹਨ। ਹਰ ਦਵਾਈ ਦਾ ਆਪਣਾ ਖਤਰਾ ਹੁੰਦਾ ਹੈ। ਲੋਕ ਕਈ ਵਾਰੀ ਨਿੱਕੀ ਜਿੰਨੀ ਅਰਾ ਲਈ ਸਖਤ ਤੋਂ ਸਖਤ ਅਤੇ ਮਾੜੀ ਤੋਂ ਮਾੜੀ ਦਵਾਈ ਆਪ ਹੀ ਮੈਡੀਕਲ ਸਟੋਰ ਤੋਂ ਖਰੀਦ ਕੇ ਖਾ ਲੈਂਦੇ ਹਨ। (ਇੱਕ ਵਾਰ ਮਾਂ ਨੇ ਬੱਚੇ ਨੂੰ ਕਲੋਰੋਫੈਨੀਕੋਲ ਦੇ ਦਿੱਤੀ ਤੇ ਬੱਚੇ ਦੀ ਮੌਤ ਹੋ ਗਈ, ਬੱਚੇ ਨੂੰ ਸਿਰਫ਼ ਜ਼ੁਕਾਮ ਹੀ ਸੀ) ਯਾਦ ਰੱਖੋ, ਦਵਾਈ ਦੀ ਗੋਲੀ ਜਾਂ ਕੈਪਸੂਲ, ਬੰਦੂਕ ਜਾਂ ਪਿਸਤੌਲ ਦੀ ਗੋਲੀ ਦੀ ਤਰ੍ਹਾਂ ਮਾਰ ਵੀ ਕਰਦਾ ਹੈ। ਬੇਲੋੜੇ ਫਾਰਮੂਲੇ ਤੇ ਟਾਨਿਕ ਕਦੀ ਨਾ ਵਰਤੋ। ਸਹੀ ਭੋਜਨ, ਮਾਲਸ਼, ਗਰਾਰੇ ਤੇ ਭਾਫ਼ ਲੈਣੀ ਅਨੇਕ ਤਰੀਕੇ ਹਨ ਜਿਸ ਨਾਲ ਦਵਾਈ ਤੋਂ ਬਚਿਆ ਜਾ ਸਕਦਾ ਹੈ। ਦਵਾਈਆਂ ਦੀ ਵਰਤੋਂ ਲਈ ਸਹੀ ਹਦਾਇਤਾਂ ਦੀ ਸਹੀ ਪਾਲਣਾ ਜਰੂਰੀ ਹੈ :

☞ ਦਵਾਈ ਉਦੋਂ ਹੀ ਵਰਤੋ ਜਦੋਂ ਨਾ ਸਰੇ।

☞ ਦਵਾਈਂ ਵਰਤਣ ਤੋਂ ਪਹਿਲਾਂ ਪੂਰੀ ਜਾਣਕਾਰੀ ਹਾਸਲ ਕਰ ਲੈਣੀ ਚਾਹੀਦੀ ਹੈ।

☞ ਸਹੀ ਮਾਤਰਾ 'ਚ ਸਹੀ ਦਵਾਈ, ਸਹੀ ਸਮੇਂ ਵਰਤੋ।

☞ ਜੇ ਦਵਾਈ ਦੀ ਵਰਤੋਂ ਫਾਇਦੇ ਦੀ ਬਜਾਏ ਨੁਕਸਾਨ ਕਰੇ ਤਾਂ ਫੌਰਨ ਬੰਦ ਕਰ ਦਿਉ।

☞ ਜੇ ਕਿਸੇ ਦਵਾਈ ਬਾਰੇ ਸ਼ੱਕ ਹੋਵੇ ਤਾਂ ਡਾਕਟਰ ਦੀ ਮਦਦ ਲਵੋ।

☞ ਦਵਾਈ ਖਾਣ ਤੋਂ ਪਹਿਲਾਂ ਇਸ ਦੀ ਮਿਆਦ ਮਿਤੀ (expiry date) ਜਰੂਰ ਪੜ੍ਹੋ।

ਲੋਕ ਡਾਕਟਰਾਂ ਨੂੰ ਦਵਾਈ ਦੇਣ ਲਈ ਦਬਾਅ ਪਾਉਂਦੇ ਹਨ ਜਾਂ ਦਵਾਈ ਦਿੱਤੇ ਬਿਨਾਂ ਵਿਸ਼ਵਾਸ ਹੀ ਨਹੀਂ ਕਰਦੇ ਪਰ ਫਿਰ ਵੀ ਉਹਨਾਂ ਨੂੰ ਸਮਝਾਉਣ ਤੋਂ ਬਿਨਾਂ ਕੋਈ ਰਾਹ ਨਹੀਂ। ਇਸ ਨਾਲ ਧਨ ਦੀ ਬਚਤ ਹੁੰਦੀ ਹੈ ਤੇ ਵਿਅਕਤੀ ਦੀ ਸਿਹਤ ਦੀ ਹਿਫ਼ਾਜ਼ਤ ਹੁੰਦੀ ਹੈ।

***ਦਵਾਈਆਂ ਦੀ ਵਰਤੋਂ ਬਾਰੇ ਕੁਝ ਸਾਵਧਾਨੀਆਂ :*** ਜਿਵੇਂ ਕਿ ਆਮ ਸਧਾਰਨ ਹਾਲਤਾਂ ਵਿੱਚ ਡਾਇਰੀਆਂ ਅਤੇ ਆਮ ਛੋਟੀ ਮੋਟੀ ਤਕਲੀਫ਼ ਲਈ ਕਲੋਰੋਫੈਨੀਕੋਲ ਦੀ ਵਰਤੋਂ ਬਹੁਤ ਹੀ ਖਤਰਨਾਕ ਰੁਝਾਣ ਹੈ। ਇਸ ਦੀ ਵਰਤੋਂ ਵਿੱਚ ਬਹੁਤ ਜਿਆਦਾ ਜੋਖਿਮ ਹੈ। ਇਹ ਦਵਾਈ ਕਦੇ ਵੀ ਛੋਟੇ ਬੱਚਿਆਂ ਨੂੰ ਨਾ ਦਿਉ।

ਕਈ ਦਾਈਆਂ ਵੱਲੋਂ ਔਕਸੀਟੋਸਿਨ ਦੀ ਅੰਨ੍ਹੇਵਾਹ ਵਰਤੋਂ ਬਹੁਤ ਮੰਦਭਾਗੀ ਹੈ। ਇਸ ਨਾਲ ਮਾਂ ਤੇ ਬੱਚੇ ਦੋਨਾਂ ਦੀ ਮੌਤ ਹੋ ਸਕਦੀ ਹੈ। ਇਸ ਦਵਾਈ ਦੀ ਵਰਤੋਂ ਤਾਂ ਬੱਚੇ ਦੇ ਜਨਮ ਤੋਂ ਪਿੱਛੋਂ ਖੂਨ ਦਾ ਵਹਾਅ ਰੋਕਣ ਲਈ ਹੀ ਕਰਨੀ ਚਾਹੀਦੀ ਹੈ। ਇਹ ਪ੍ਰਭਾਵ ਕਿ ਟੀਕੇ ਰਾਹੀਂ ਦਿੱਤੀ ਦਵਾਈ ਜਲਦੀ ਤੇ ਵਧੀਆ ਅਸਰ ਕਰਦੀ ਹੈ, ਸਹੀ ਨਹੀਂ ਹੈ। ਅਕਸਰ ਮੂੰਹ ਰਾਹੀਂ ਲਈ ਦਵਾਈ ਵੀ ਟੀਕੇ ਜਿੰਨਾ ਹੀ ਅਸਰ ਕਰਦੀ ਹੈ। ਬਿਨਾਂ ਵਜ੍ਹਾ ਅਤੇ ਅੰਨੇਵਾਹ ਲਾਇਆ ਟੀਕਾ ਉਸ ਬੱਚੇ ਨੂੰ ਫੌਰਨ ਅਧਰੰਗ ਕਰ ਸਕਦਾ ਹੈ ਜਿਸ ਨੂੰ ਪੋਲੀਓ ਦੀ ਇੰਨਫੈਕਸ਼ਨ ਅਜੇ ਭੋਰਾ ਕੁ ਜਿੰਨੀ ਹੀ ਹੋਵੇ। ਟੀਕਿਆਂ ਦੀ ਵਰਤੋਂ ਬਹੁਤ ਸੀਮਤ ਹੋਣੀ ਚਾਹੀਦੀ ਹੈ। ਬਿਨਾਂ ਇਨਫੈਕਸ਼ਨ ਪੈਨਸਲੀਨ ਦੇ ਟੀਕੇ ਨਹੀਂ ਲਵਾਉਣੇ ਚਾਹੀਦੇ। ਮਾੜੀ ਮੋਟੀ ਸੋਜ ਲਈ ਵੀ ਲੋਕੀਂ ਐਵੇਂ ਪੈਨਸਲੀਨ ਲਾਈ ਜਾਂ ਲਵਾਈ ਜਾਂਦੇ ਹਨ। ਜੇ ਚੋਟ ਲੱਗ ਕੇ ਜਖਮ ਨਹੀਂ ਬਣਿਆ ਤਾਂ ਪੈਨਸਲੀਨ ਨਹੀਂ ਵਰਤਣੀ ਚਾਹੀਦੀ। ਬੇਲੋੜੀ ਵਰਤੋਂ ਅਲਰਜੀ ਪੈਦਾ ਕਰਦੀ ਹੈ। ਬਿਨਾਂ ਕਾਰਨ ਕੈਨਾਮਾਈਸਨ ਜਾਂ ਜੈਨਟਾਮਾਈਸਨ ਦੀ ਬੱਚਿਆਂ ਵਿੱਚ ਕੀਤੀ ਵਰਤੋਂ ਨਾਲ ਅਨੇਕਾਂ ਬੱਚੇ ਬੋਲੇ ਹੋ ਚੁੱਕੇ ਹਨ। ਇਹਨਾਂ ਦੀ ਵਰਤੋਂ ਤਾਂ ਉਦੋਂ ਹੀ ਕਰੋ ਜਦੋਂ ਜਾਨ ਨੂੰ ਖ਼ਤਰਾ ਹੋਵੇ। ਡਾਇਰੀਆ ਦੇ ਇਲਾਜ ਲਈ ਕਲਾਇਓਕਨੋਲ ਗਰੁਪ (Clioquinols) ਦੀ ਵਰਤੋਂ ਦੀ ਮਨਾਹੀ ਹੈ ਪਰ ਇਹ ਫਿਰ ਵੀ ਵਿਕ ਰਹੀ ਹੈ। ਇਸ ਦਵਾਈ ਨਾਲ ਪੱਕੇ ਤੌਰ ਤੇ ਅਧਰੰਗ ਤੇ ਅੰਨ੍ਹਾਪਣ ਹੋ ਸਕਦਾ ਹੈ। ਮੌਤ ਵੀ ਹੋ ਜਾਂਦੀ ਹੈ।

ਕੋਰਟੀਕੋਆਇਡ (ਸਟੀਰਾਇਡ ਗਰੁੱਪ) ਦਵਾਈ ਸੋਜ ਉਤਾਰਨ ਲਈ ਬਹੁਤ ਜਬਰਦਸਤ ਤੇ ਸਖਤ ਦਵਾਈ ਹੈ। ਇਸ ਦੀ ਵਰਤੋਂ ਦਮੇ, ਗਠੀਏ ਵਰਗੇ ਵਿਗੜੇ ਤੇ ਭਿਆਨਕ ਰੋਗਾਂ ਲਈ ਵੀ ਬਹੁਤ ਸੋਚ ਸਮਝ ਕੇ ਕਰਨੀ ਪੈਂਦੀ ਹੈ। ਕਿਉਂਕਿ ਇਸ ਦਵਾਈ ਨਾਲ ਮਰੀਜ਼ ਫੌਰਨ ਠੀਕ ਹੋ ਜਾਂਦਾ ਹੈ। ਇਸ ਲਈ ਨਿੱਕੀਆਂ ਨਿੱਕੀਆਂ ਬੀਮਾਰੀਆਂ ਵਿੱਚ ਵੀ ਇਸਦੀ ਕਈ ਨੀਮ ਹਕੀਮ ਦੁਰਵਰਤੋਂ ਕਰੀ ਜਾਂਦੇ ਹਨ। ਇਹ ਬਹੁਤ ਗੰਭੀਰ ਗਲਤੀ ਹੈ। ਮਰੀਜ਼ਾਂ ਨਾਲ ਧੱਕਾ



ਹੈ, ਜੁਰਮ ਹੈ। ਸਟੀਰਾਇਡ ਦੇ ਸਾਈਡ ਇਫੈਕਟ ਖਤਰਨਾਕ ਹੁੰਦੇ ਹਨ। ਇਹਨਾਂ ਨਾਲ ਰੋਗੀ ਦੀ ਬੀਮਾਰੀਆਂ ਖਿਲਾਫ਼ ਲੜਨ ਦੀ ਤਾਕਤ ਕਮਜ਼ੋਰ ਪੈ ਜਾਂਦੀ ਹੈ। ਇਸ ਦੇ ਸਿੱਟੇ ਵਜੋਂ ਜੇ ਟੀ. ਬੀ. ਹੋਵੇ ਤਾਂ ਬੀਮਾਰੀ ਵਧ ਜਾਂਦੀ ਹੈ। ਮਿਹਦੇ ਦਾ ਜ਼ਖਮ ਹੋਵੇ ਤਾਂ ਵੀ ਬਿਮਾਰੀ ਵਧ ਜਾਂਦੀ ਹੈ। ਹੱਡੀਆਂ ਕਮਜ਼ੋਰ ਹੋ ਜਾਂਦੀਆਂ ਹਨ। ਅਨੇਕ ਪੁੜੀਝਾੜ ਡਾਕਟਰ ਆਯੁਰਵੈਦਿਕ ਦੇ ਨਾਂ ਹੇਠ ਚੂਰਨ ਵਿੱਚ ਸਟੀਰਾਇਡ ਮਿਲਾ-ਮਿਲਾ ਕੇ ਹਰ ਬੀਮਾਰੀ ਵਿੱਚ ਪ੍ਰਸ਼ਾਦ ਵਾਂਗ ਵੰਡੀ ਜਾਂਦੇ ਹਨ। ਇਹਨਾਂ ਤੋਂ ਬਚਣਾ ਬਹੁਤ ਜਰੂਰੀ ਹੈ।

ਬੂਟਾਜੋਲੀਡੀਨ, ਔਕਸੀਫਿਨਬੂਟਾਜੋਨ ਦੀ ਜੋੜਾਂ ਦੇ ਦਰਦਾਂ ਵਾਸਤੇ ਵਰਤੋਂ ਖੂਨ ਦਾ ਬਣਨਾ ਬੰਦ ਕਰ ਦਿੰਦੀ ਹੈ। ਇਹਨਾਂ ਨਾਲ ਮਿਹਦੇ, ਜਿਗਰ ਤੇ ਗੁਰਦਿਆਂ ਨੂੰ ਹਰਜਾ ਵੀ ਪਹੁੰਚ ਸਕਦਾ ਹੈ। ਇਹਨਾਂ ਖਤਰਨਾਕ ਦਵਾਈਆਂ ਦੀ ਵਰਤੋਂ ਕਦੇ ਨਾ ਕਰੋ। ਜੋੜਾਂ ਵਾਸਤੇ ਐਸਪਰੀਨ ਤੇ ਬਰੂਫਿਨ ਕਿਤੇ ਵਧੀਆ ਹਨ। ਦਰਦ ਵਾਸਤੇ ਤਾਂ ਐਸਟਅਮਾਨੋਫਿਨ ਹੀ ਕਾਫ਼ੀ ਹੁੰਦੀ ਹੈ। ਬੀ-ਕੰਪਲੈਕਸ ਤੇ ਲਿਵਰ ਦੇ ਟੀਕੇ ਵੀ ਫਜ਼ੂਲ ਵਰਤੇ ਜਾ ਰਹੇ ਹਨ। ਖੂਨ ਦੀ ਘਾਟ ਲਈ ਤਾਂ ਆਇਰਨ ਦੀਆਂ ਗੋਲੀਆਂ ਹੀ ਵਾਧੂ ਹੁੰਦੀਆਂ ਹਨ। ਟੀਕੇ ਮਹਿੰਗੇ ਵੀ ਪੈਂਦੇ ਹਨ, ਖਤਰਾ ਵੀ ਰਹਿੰਦਾ ਹੈ ਤੇ ਓਨਾ ਹੀ ਅਸਰ ਕਰਦੇ ਹਨ ਜਿੰਨਾ ਗੋਲੀਆਂ ਕਰਦੀਆਂ ਹਨ।

ਵਿਟਾਮਿਨਾਂ ਵਾਲੇ ਟਾਨਿਕਾਂ ਦੀਆਂ ਸ਼ੀਸ਼ੀਆਂ ਖਰੀਦਣੀਆਂ ਸਿਰਫ਼ ਪੈਸੇ ਦੀ ਬਰਬਾਦੀ ਤੋਂ ਵਧ ਹੋਰ ਕੁਝ ਨਹੀਂ। ਕਈਆਂ ਟਾਨਿਕਾਂ ਵਿੱਚ ਤਾਂ ਵਿਟਾਮਿਨ ਹੁੰਦੇ ਹੀ ਨਹੀਂ। ਉਦੋਂ ਹੀ ਵਿਟਾਮਿਨ ਦਿਓ ਜਦੋਂ ਸਪਸ਼ਟ ਰੂਪ ਵਿੱਚ ਘਾਟ ਮਹਿਸੂਸ ਹੋਵੇ। ਚੰਗੇ ਭੋਜਨ ਦੀ ਰੀਸ ਨਹੀਂ, ਇਸ ਨਾਲ ਸਾਰੇ ਵਿਟਾਮਿਨ ਦੀ ਘਾਟ ਪੂਰੀ ਹੋ ਜਾਂਦੀ ਹੈ। ਸਬਜ਼ੀਆਂ, ਆਂਡੇ, ਫਲੀਆਂ ਦੇ ਦਾਣੇ, ਮੀਟ, ਫਲ ਤੇ ਅਨਾਜ ਵਿੱਚ ਵਿਟਾਮਿਨ ਤੇ ਹੋਰ ਤਾਕਤਵਰ ਖੁਰਾਕ ਮੌਜੂਦ ਹੁੰਦੀ ਹੈ। ਕਮਜ਼ੋਰ ਬੰਦੇ ਨੂੰ ਇਸ ਭੋਜਨ ਦੀ ਜਰੂਰਤ ਹੈ ਨਾ ਕਿ ਟਾਨਿਕਾਂ ਦੀ।

ਕਈ ਦਵਾਈਆਂ ਮਿਲਾ ਕੇ ਬਣੀ ਗੋਲੀ ਉਨੀ ਸਹੀ ਨਹੀਂ ਹੁੰਦੀ ਜਿੰਨੀ ਇਕੱਲੀ-ਇਕੱਲੀ ਦਵਾਈ ਅੱਡ-ਅੱਡ ਦੇਣ ਨਾਲ ਅਸਰ ਹੁੰਦਾ ਹੈ। ਬਜ਼ਾਰ ਵਿੱਚ ਮਿਲਦੇ ਕਿਸੇ ਫਜ਼ੂਲ ਜੋੜ ਮੇਲ ਦੀ ਦਵਾਈ ਕਦੇ ਨਾ ਵਰਤੋ। ਨਾੜ ਵਿੱਚ ਕੈਲਸ਼ੀਅਮ ਦੇ ਟੀਕੇ ਲਾਉਣੇ ਖਤਰੇ ਤੋਂ ਖਾਲੀ ਨਹੀਂ ਹੁੰਦੇ ਤੇ ਅਜਿਹੀ ਕੋਸ਼ਿਸ਼ ਕਦੇ ਵੀ ਨਹੀਂ ਕਰਨੀ ਚਾਹੀਦੀ। ਇਸ ਨਾਲ ਤੁਰੰਤ ਮੌਤ ਹੋ ਸਕਦੀ ਹੈ। ਜੇ ਪੁੜੇ 'ਚ ਕੈਲਸ਼ੀਅਮ ਦਾ ਟੀਕਾ ਲਾ ਦਿਉ ਤਾਂ ਸਮਝੋ ਪੱਸ ਬਣ ਹੀ ਜਾਵੇਗਾ। ਕੈਲਸ਼ੀਅਮ ਦੀ ਜਰੂਰਤ ਹੈ ਤਾਂ ਦੁੱਧ, ਪਨੀਰ ਤੇ ਹਰੀਆਂ ਸਬਜ਼ੀਆਂ ਖਾਓ।

ਨਾੜ ਰਾਹੀਂ ਗੁਲੂਕੋਜ਼ ਕਮਜ਼ੋਰੀ ਦੂਰ ਕਰਨ ਲਈ ਟੀਕੇ ਪਾ ਪਾ ਕੇ ਚੜ੍ਹਾਉਣਾ ਵਹਿਮ ਹੈ, ਫਜ਼ੂਲ ਕਸਰਤ ਹੈ, ਪੈਸੇ ਦੀ ਬਰਬਾਦੀ ਹੈ। ਗੁਲੂਕੋਜ਼ ਵੀ ਪਾਣੀ ਤੇ ਨਮਕ ਦਾ ਹੀ ਘੋਲ ਹੁੰਦਾ ਹੈ, ਇਸ ਨਾਲ ਮਿਲੀ ਤਾਕਤ ਇੱਕ ਮਿੱਠੇ ਦੁੱਧ ਦੇ ਕੱਪ ਦੇ ਬਰਾਬਰ ਵੀ ਨਹੀਂ ਹੁੰਦੀ। ਇਸ ਨਾਲ ਤਾਕਤ ਕਦੇ ਵੀ ਨਹੀਂ ਮਿਲ ਸਕਦੀ। ਐਵੇਂ ਇਨਫੈਕਸ਼ਨ ਹੋ ਕੇ ਮੌਤ ਜਰੂਰ ਹੋ ਸਕਦੀ ਹੈ। ਨਾੜ 'ਚ ਉਦੋਂ ਹੀ ਟੀਕਾ ਲਾਓ ਜਾਂ ਗੁਲੂਕੋਜ਼ ਚੜ੍ਹਾਓ ਜਦੋਂ ਉਲਟੀ ਆ ਰਹੀ ਹੋਵੇ, ਕੁਝ ਪਚਦਾ ਨਾ ਹੋਵੇ। ਚਾਰ ਚੁਟਕੀ ਖੰਡ ਤੇ ਤਿੰਨ ਚੁਟਕੀ ਨਮਕ ਘੋਲ ਕੇ ਪੀਣ ਨਾਲ ਇੱਕ ਲੀਟਰ ਗੁਲੂਕੋਜ਼ ਚੜ੍ਹਾਉਣ ਦੇ ਬਰਾਬਰ ਤਾਕਤ ਮਿਲ ਜਾਂਦੀ ਹੈ।

ਕਦੇ ਵੀ ਕਮਜ਼ੋਰ ਵਿਅਕਤੀ ਨੂੰ ਜੁਲਾਬ ਨਹੀਂ ਲੈਣਾ ਚਾਹੀਦਾ ਖਾਸ ਕਰਕੇ ਜਦੋਂ ਪਹਿਲਾਂ ਹੀ ਪੇਟ ਦਰਦ ਹੋ ਰਿਹਾ ਹੋਵੇ। ਲੋਕਾਂ ਦਾ ਐਵੇਂ ਵਿਸ਼ਵਾਸ ਹੈ ਕਿ ਜੁਲਾਬ ਨਾਲ ਪੇਟ ਸਾਫ਼ ਹੁੰਦਾ ਹੈ।

***ਦਵਾਈ ਲੈਂਦੇ ਸਮੇਂ ਕੀ ਖਾਈਏ, ਕੀ ਨਾ ਖਾਈਏ ?***

ਕਈ ਲੋਕਾਂ ਦਾ ਵਿਚਾਰ ਹੈ ਕਿ ਦਵਾਈ ਖਾਣ ਦੇ ਦਿਨਾਂ ਵਿੱਚ ਬੈਂਗਣ, ਟਮਾਟਰ, ਦਹੀਂ, ਸੰਤਰੇ, ਅਮਰੂਦ, ਆਂਡੇ, ਮੀਟ ਤੇ ਤਲੀਆਂ ਚੀਜਾਂ ਨਹੀਂ ਖਾਣੀਆਂ ਚਾਹੀਦੀਆਂ। ਉਹ ਸੋਚਦੇ ਹਨ ਕਿ ਜੇ ਇਹ ਕੁਝ ਖਾਧਾ ਗਿਆ ਤਾਂ ਦਵਾਈ ਖਾਣ ਦਾ ਨੁਕਸਾਨ ਹੋ ਸਕਦਾ ਹੈ। ਇਹ ਸੱਚ ਨਹੀਂ ਹੈ। ਗਲਤ ਵਿਚਾਰ ਹੈ।

***ਦਵਾਈਆਂ ਤੋਂ ਪ੍ਰਹੇਜ਼ ਕਦੋਂ ਕਰਨਾ ਚਾਹੀਦਾ ਹੈ ?***

■ ਗਰਭਵਤੀ ਔਰਤਾਂ ਜਾਂ ਦੁੱਧ ਚੁੰਘਾਉਣ ਵਾਲੀਆਂ ਮਾਵਾਂ ਨੂੰ ਜੇ ਸਰਦਾ ਹੋਵੇ ਤਾਂ ਕੋਈ ਦਵਾਈ ਨਹੀਂ ਲੈਣੀ ਚਾਹੀਦੀ, ਬਸ ਕੁਝ ਹੱਦ ਤੱਕ ਆਇਰਨ ਦੀਆਂ ਗੋਲੀਆਂ ਲਈਆਂ ਜਾ ਸਕਦੀਆਂ ਹਨ।

■ ਨਵੇਂ ਜਨਮੇ ਬੱਚੇ ਨੂੰ ਵੀ ਫਾਲਤੂ ਕੋਈ ਦਵਾਈ ਨਹੀਂ ਦੇਣੀ ਚਾਹੀਦੀ। ਜਦੋਂ ਨਾ ਸਰੇ ਤਾਂ ਡਾਕਟਰ ਤੋਂ ਪੁੱਛ ਕੇ ਹੀ ਸੀਮਤ ਤੇ ਲੋੜੀਂਦੀ ਮਾਤਰਾ ਵਿੱਚ ਸਹੀ ਦਵਾਈ ਦਿਉ।

■ ਜਿਸ ਨੂੰ ਪੈਨਸਲੀਨ ਜਾਂ ਸਲਫ਼ਾ ਵਗੈਰਾ ਲੈਣ ਨਾਲ ਪਹਿਲਾਂ ਕਦੀ ਕੋਈ ਰੀਐਕਸ਼ਨ ਹੋਇਆ ਹੋਵੇ ਭਾਵ ਖਾਰਸ਼ ਆਦਿ ਹੋਈ ਹੋਵੇ, ਉਸ ਨੂੰ ਉਹੀ ਦਵਾਈ ਫਿਰ ਦੁਬਾਰਾ ਨਹੀਂ ਲੈਣੀ ਚਾਹੀਦੀ।

■ ਜਿਨਾਂ ਵਿਅਕਤੀਆਂ ਨੂੰ ਮਿਹਦੇ ਦਾ ਅਲਸਰ ਜਾਂ ਦਮਾ ਹੋਵੇ ਉਹਨਾਂ ਨੂੰ ਐਸਪਰੀਨ ਬਿਲਕੁਲ ਹੀ ਨਹੀਂ ਲੈਣੀ

*(ਬਾਕੀ ਸਫ਼ਾ 23 'ਤੇ)*

# ਇੱਕ ਅਫ਼ਵਾਹ ਦਾ ਜਨਮ ਤੇ ਉਸਦੀ ਪੜਤਾਲ

*- ਰਣਧੀਰ ਗਿੱਲਪੱਤੀ*

3 ਜੂਨ 1997 ਨੂੰ ਰੋਜ਼ਾਨਾ 'ਅਜੀਤ' ਅਖ਼ਬਾਰ ਵਿੱਚ ਬਠਿੰਡਾ ਤੋਂ 'ਜਦੋਂ ਮੁਰਦਾ ਮੁੜ ਜੀ ਪਿਆ' ਸਿਰਲੇਖ ਹੇਠ ਬਾਕਸ ਆਈਟਮ ਦੇ ਰੂਪ ਵਿੱਚ ਲੱਗੀ ਖ਼ਬਰ ਨੇ ਵਿਗਿਆਨਕ ਵਿਚਾਰਾਂ ਦੇ ਧਾਰਨੀ ਲੋਕਾਂ ਦਾ ਧਿਆਨ ਖਿੱਚਿਆ। ਖ਼ਬਰ ਅਨੁਸਾਰ ਬਠਿੰਡਾ ਦੇ ਉਘੇ ਲੇਖਕ, ਕਵੀ ਤੇ ਗਾਇਕ ਸ੍ਰੀ ਮਹਿੰਦਰ ਸਿੰਘ ਬਾਵਰਾ, ਜੋ ਪੀ. ਜੀ. ਆਈ. ਵਿਖੇ ਜੇਰੇ ਇਲਾਜ ਸਨ, ਨੂੰ ਪਿਛਲੇ ਦਿਨੀਂ ਡਾਕਟਰਾਂ ਨੇ ਮ੍ਰਿਤਕ ਘੋਸ਼ਿਤ ਕਰਕੇ ਲਾਸ਼ ਵਾਰਸਾਂ ਦੇ ਹਵਾਲੇ ਕਰ ਦਿੱਤੀ। ਸ੍ਰੀ ਬਾਵਰਾ ਦੀ ਮੌਤ ਦੀ ਖਬਰ ਮਿਲਣ 'ਤੇ ਬਠਿੰਡਾ ਵਿਖੇ ਉਹਨਾਂ ਦੇ ਘਰ ਰੋਣਾ ਪਿੱਟਣਾ ਸ਼ੁਰੂ ਹੋ ਗਿਆ। ਪਰ ਕੁਦਰਤ ਦਾ ਕਮਾਲ ਜਦੋਂ ਸ੍ਰੀ ਬਾਵਰਾ ਦੀ ਲਾਸ਼ ਇੱਕ ਗੱਡੀ ਰਾਹੀਂ ਚੰਡੀਗੜ੍ਹ ਤੋਂ ਬਠਿੰਡਾ ਲਿਆਂਦੀ ਜਾ ਰਹੀ ਸੀ ਤਾਂ ਉਹ ਚਲਦੀ ਗੱਡੀ ਵਿੱਚ ਅਚਾਨਕ ਉਠ ਕੇ ਬੈਠ ਗਏ ਅਤੇ ਗੱਲਾਂ ਕਰਨ ਲੱਗ ਪਏ। ਉਹਨਾਂ ਦੇ ਜਿਉਂਦੇ ਹੋਣ ਦਾ ਪਤਾ ਲੱਗਣ ਤੇ ਉਹਨਾਂ ਦੇ ਘਰ ਵਿੱਚ ਹਾਲਾਤ ਇਕਦਮ ਬਦਲ ਗਏ........।

ਉਪਰੋਕਤ ਖਬਰ ਸਨਸਨੀਖੇਜ਼ ਪੱਤਰਕਾਰੀ ਦਾ ਉੱਤਮ ਨਮੂਨਾ ਸੀ। ਅੰਧ ਵਿਸ਼ਵਾਸੀ ਲੋਕਾਂ ਨੇ ਇਸ ਨੂੰ ਰਹੱਸਮਈ ਵਰਤਾਰਿਆਂ ਦੀ ਹੋਂਦ ਦੇ ਸਬੂਤ ਵਜੋਂ ਪ੍ਰਚਾਰਨਾ ਸ਼ੁਰੂ ਕਰ ਦਿੱਤਾ। ਅੰਧਵਿਸ਼ਵਾਸਾਂ ਤੇ ਗੈਰਵਿਗਿਆਨਕ ਵਿਚਾਰਾਂ ਦੇ ਵਿਰੁੱਧ ਵਿਗਿਆਨਕ ਨਜ਼ਰੀਏ ਤੋਂ ਵਿਚਾਰਧਾਰਕ ਲੜਾਈ ਲੜ ਰਹੀ ਸਮਾਜਿਕ ਸੰਸਥਾ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਬਠਿੰਡਾ ਇਕਾਈ ਨੇ ਇਸ ਖ਼ਬਰ ਦਾ ਗੰਭੀਰ ਨੋਟਿਸ ਲੈ ਕੇ ਪੜਤਾਲ ਕੀਤੀ ਤੇ ਤੱਥਾਂ ਸਹਿਤ ਅਸਲੀਅਤ ਨੂੰ ਸਾਹਮਣੇ ਲਿਆਂਦਾ।

ਸੁਸਾਇਟੀ ਦੀ ਪੜਤਾਲੀਆ ਟੀਮ ਨੇ ਸ੍ਰੀ ਬਾਵਰਾ ਦੇ ਪਰਿਵਾਰ ਨਾਲ ਸੰਪਰਕ ਕੀਤਾ। ਸ੍ਰੀ ਬਾਵਰਾ ਦੇ ਪੁੱਤਰਾਂ ਸ੍ਰੀ ਮੇਜਰ ਸਿੰਘ ਬਾਵਰਾ ਅਤੇ ਸ਼ਮਿੰਦਰ ਸਿੰਘ ਬਾਵਰਾ ਨੇ ਆਪਣੇ ਲਿਖਤੀ ਬਿਆਨ ਵਿੱਚ ਦੱਸਿਆ ਕਿ ਉਹਨਾਂ ਦੇ ਪਿਤਾ ਸ੍ਰੀ ਮਹਿੰਦਰ ਸਿੰਘ ਬਾਵਰਾ ਦਾ 30 ਮਈ ਨੂੰ ਪੀ. ਜੀ. ਆਈ. ਚੰਡੀਗੜ੍ਹ ਵਿਖੇ ਦਿਮਾਗ ਦਾ ਆਪ੍ਰੇਸ਼ਨ ਹੋਇਆਂ ਸੀ। ਮਰੀਜ਼ ਦੇ ਬਚਣ ਦੀ ਕੋਈ ਸੰਭਾਵਨਾ ਨਹੀਂ ਸੀ ਇਸ ਲਈ ਡਾਕਟਰਾਂ ਨੇ ਸਲਾਹ ਦਿੱਤੀ ਕਿ ਇਹਨਾਂ ਨੂੰ ਘਰ ਲਿਜਾ ਕੇ ਸੇਵਾ ਕਰੋ। ਉਹਨਾਂ ਜ਼ੋਰ ਦੇ ਕੇ ਕਿਹਾ ਕਿ ਸ੍ਰੀ ਬਾਵਰਾ ਪੀ. ਜੀ. ਆਈ. ਵਿੱਚੋਂ ਡਿਸਚਾਰਜ ਕੀਤੇ ਜਾਣ ਸਮੇਂ ਜਿੰਦਾ ਸਨ ਅਤੇ ਉਹਨਾਂ ਦਾ ਮਰ ਕੇ ਮੁੜ ਜੀਅ ਪੈਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਬਾਵਰਾ ਭਰਾਵਾਂ ਨੇ ਦੱਸਿਆ ਕਿ ਮਰੀਜ਼ ਦੀ ਜੀਭ ਆਕਸੀਜਨ ਪਾਈਪ ਨਾਲ ਬੰਨ੍ਹੀ ਹੋਣ ਕਰਕੇ ਉਹਨਾਂ ਦੇ ਉਠ ਕੇ ਬੈਠਣ ਤੇ ਗੱਲਾਂ ਕਰਨ ਦੀ ਕਹਾਣੀ ਸੰਭਵ ਹੀ ਨਹੀਂ ਹੈ। ਉਹਨਾਂ ਦੱਸਿਆ ਕਿ ਸ੍ਰੀ ਬਾਵਰਾ ਨੂੰ ਜਿੰਦਾ ਹਾਲਤ ਵਿੱਚ ਬਠਿੰਡਾ ਦੇ ਇੱਕ ਪ੍ਰਾਈਵੇਟ ਨਰਸਿੰਗ ਹੋਮ ਵਿੱਚ ਦਾਖਲ ਕਰਵਾ ਦਿੱਤਾ ਗਿਆ ਜਿੱਥੇ 31 ਮਈ ਰਾਤ ਨੂੰ 11 ਵੱਜ ਕੇ 32 ਮਿੰਟ ਤੇ ਉਹਨਾਂ ਨੇ ਆਖਰੀ ਸਾਹ ਲਿਆ। ਟੀਮ ਪੜਤਾਲ ਦੌਰਾਨ ਇਸ ਸਿੱਟੇ ਤੇ ਪੁੱਜੀ ਕਿ 30 ਮਈ ਦੀ ਰਾਤ ਨੂੰ ਸ੍ਰੀ ਬਾਵਰਾ ਦੇ ਘਰ ਰੋਣਾ ਧੋਣਾ, ਅਸਲ ਵਿੱਚ ਚੰਡੀਗੜ੍ਹ ਤੋਂ ਕੀਤੇ ਗਏ ਟੈਲੀਫ਼ੋਨ "ਬਾਵਰਾ ਨੂੰ ਲੈ ਕੇ ਆ ਰਹੇ ਹਾਂ" ਨੂੰ "ਬਾਵਰਾ ਦੀ ਲਾਸ਼ ਨੂੰ ਲੈ ਕੇ ਆ ਰਹੇ ਹਾਂ" ਸਮਝ ਜਾਣ ਕਰਕੇ ਸ਼ੁਰੂ ਹੋਇਆ ਸੀ।

ਤਰਕਸ਼ੀਲ ਟੀਮ ਨੇ ਸਥਾਨਕ ਐਸ. ਡੀ. ਐਮ. ਪਬਲਿਕ ਸੀਨੀਅਰ ਸੈਕੰਡਰੀ ਸਕੂਲ ਦੇ ਪ੍ਰਿੰਸੀਪਲ ਨਾਲ ਵੀ ਗੱਲ ਕੀਤੀ। ਸ੍ਰੀ ਬਾਵਰਾ ਇਸ ਸਕੂਲ ਵਿੱਚ ਅਧਿਆਪਕ ਸਨ ਤੇ ਉਹਨਾਂ ਦੀ ਮੌਤ ਦੀ ਅਫ਼ਵਾਹ ਸੁਣ ਕੇ ਪ੍ਰਿੰਸੀਪਲ ਨੇ ਅਫ਼ਸੋਸ ਵਜੋਂ 31 ਮਈ ਨੂੰ ਸਕੂਲ ਵਿੱਚ ਛੁੱਟੀ ਕਰ ਦਿੱਤੀ ਸੀ। ਪ੍ਰਿੰਸੀਪਲ ਨੇ ਇਸ ਗੱਲ ਨੂੰ ਕਬੂਲ ਕੀਤਾ ਕਿ ਉਹਨਾਂ ਦੇ ਸਕੂਲ ਦੀ ਇੱਕ ਅਧਿਆਪਕਾ, ਜੋ ਸ੍ਰੀ ਬਾਵਰਾ ਦੇ ਗੁਆਂਢ ਵਿੱਚ ਰਹਿੰਦੀ ਸੀ, ਨੇ ਬਾਵਰਾ ਸਾਹਿਬ ਦੇ ਘਰੇ ਪਿਆ ਰੋਣਾ ਧੋਣਾ ਸੁਣ ਕੇ ਹੀ ਸਕੂਲ ਵਿੱਚ ਆ ਕੇ ਉਹਨਾਂ ਦੀ ਮੌਤ ਦੀ ਸੂਚਨਾ ਦੇ ਦਿੱਤੀ ਸੀ ਜਿਸ ਦੇ ਅਧਾਰ ਤੇ ਸਕੂਲ ਵਿੱਚ ਛੁੱਟੀ ਕਰ ਦਿੱਤੀ ਗਈ।

ਟੀਮ ਨੇ ਬਠਿੰਡਾ ਸਥਿਤ 'ਅਜੀਤ' ਦੇ ਸਟਾਫ਼ ਰਿਪੋਰਟਰ ਨਾਲ ਵੀ ਗੱਲ ਕੀਤੀ। ਇਸ ਪੱਤਰਕਾਰ ਨੇ ਮੰਨਿਆ ਕਿ ਉਸ ਨੇ ਕਥਿਤ ਮੁਰਦੇ ਦੇ ਜੀਅ ਪੈਣ ਵਾਲੀ ਗੱਲ ਦੀ ਨਿੱਜੀ ਤੌਰ ਤੇ ਪੜਤਾਲ ਨਹੀਂ ਕੀਤੀ ਸਗੋਂ ਸ਼ਹਿਰ ਦੇ ਇੱਕ ਮੋਹਤਬਰ ਵਿਅਕਤੀ ਤੋਂ ਸੁਣੀ ਗੱਲ ਨੂੰ ਅਧਾਰ ਬਣਾ ਕੇ ਹੀ ਖ਼ਬਰ ਭੇਜ ਦਿੱਤੀ ਸੀ।

ਟੀਮ ਨੇ ਸਿੱਟਾ ਕੱਢਿਆ ਕਿ ਸ੍ਰੀ ਬਾਵਰਾ ਦੇ ਘਰ ਚੰਡੀਗੜ੍ਹ ਤੋਂ ਆਏ ਟੈਲੀਫ਼ੋਨ ਤੇ ਹੋਈ ਗੱਲਬਾਤ ਨੂੰ ਸਹੀ ਅਰਥਾਂ ਵਿੱਚ ਨਾ ਸਮਝ ਸਕਣ ਕਰਕੇ ਭੁਲੇਖੇ ਵੱਸ ਹੀ ਉਹਨਾਂ ਨੂੰ ਮ੍ਰਿਤਕ ਸਮਝ ਕੇ ਰੋਣਾ ਧੋਣਾ ਸ਼ੁਰੂ ਹੋ ਗਿਆ ਸੀ। ਇਸ ਛੋਟੀ ਜਿਹੀ ਗਲਤ ਫਹਿਮੀ ਨੂੰ ਸਹੀ ਪ੍ਰਸੰਗ ਵਿੱਚ ਦੇਖਣ, ਪਰਖਣ ਤੇ ਸਮਝਣ ਤੋਂ ਬਿਨਾਂ ਹੀ ਅੰਧਵਿਸ਼ਵਾਸੀ ਮਾਨਸਿਕਤਾ ਵਾਲੇ ਲੋਕਾਂ ਨੇ ਇਸ ਨੂੰ ਖੰਭਾਂ ਦੀਆਂ ਡਾਰਾਂ ਬਣਾ ਧਰਿਆ ਸੀ। ਸਭ ਤੋਂ ਮਾੜੀ ਗੱਲ ਇਹ ਕਿ ਸਨਸਨੀਖੇਜ਼ ਤੇ ਰਹੱਸਮਈ ਸ਼ਬਦਾਂ ਵਿੱਚ ਲਪੇਟੀ ਇਸ ਅਫ਼ਵਾਹ ਨੂੰ ਪੱਤਰਕਾਰ ਨੇ ਬਿਨਾਂ ਖੋਜੇ ਪੜਤਾਲੇ ਆਪਣੇ ਅਖਬਾਰ ਨੂੰ ਭੇਜ ਦਿੱਤਾ ਸੀ। ਇਸਤੋਂ ਵੀ ਅੱਗੇ ਅਖ਼ਬਾਰ ਦੇ ਸਬੰਧਤ ਸਟਾਫ਼ ਨੇ ਇਸ ਗੈਰ ਕੁਦਰਤੀ ਅਤੇ ਗੈਰ ਵਿਗਿਆਨਕ ਸੂਚਨਾ ਨੂੰ ਜਰਾ ਚਮਕਾ ਕੇ ਛਾਪਿਆ।

ਤਰਕਸ਼ੀਲ ਸੁਸਾਇਟੀ ਨੇ ਸ਼ਕਤੀਸ਼ਾਲੀ ਪ੍ਰਿੰਟ ਮੀਡੀਆ ਨਾਲ ਜੁੜੇ ਸਭ ਸੱਜਣਾਂ ਨੂੰ ਅਪੀਲ ਕੀਤੀ ਹੈ ਕਿ ਉਹ ਕਿਸੇ ਵੀ ਰਹੱਸਮਈ ਜਾਪਦੀ ਗੈਰਵਿਗਿਆਨਕ ਸੂਚਨਾ ਨੂੰ ਲਿਖਣ ਤੇ ਛਾਪਣ ਤੋਂ ਪਹਿਲਾਂ ਇਸ ਦੇ ਤੱਥਾਂ ਨੂੰ ਵਿਗਿਆਨ ਦੀ ਕਸਵੱਟੀ ਤੇ ਪਰਖ ਲਿਆ ਕਰਨ।

(ਸਫਾ 19 ਦੀ ਬਾਕੀ)

ਮੂੰਹੋਂ ਸੁਣ ਕੇ ਜਿਆਦਾ ਸੁਆਦ ਆਉਂਦਾ ?
**ਭੋਲਾ ਸਿੰਘ** : ਹੁਣ ਤਾਂ ਉਹ ਵੀ ਸਰਕਾਰ ਬੰਦ ਕਰਾਈ
ਜਾਂਦੀ ਐ ਅਖੇ ਅਵਾਜ਼ ਨਾਲ ਪ੍ਰਦੂਸ਼ਣ ਫੈਲਦਾ।
**ਰਾਮ ਪ੍ਰਕਾਸ਼** : ਇਹ ਤਾਂ ਬਹੁਤ ਵਧੀਆ ਕੰਮ ਐ, ਇਹ
ਅੱਜ ਤੋਂ ਦਸ ਸਾਲ ਪਹਿਲਾਂ ਹੀ ਹੋ ਜਾਣਾ ਚਾਹੀਦਾ ਸੀ।
**ਭਿੰਦਰ** : ਬਈ ਕਾਮਰੇਟਾ ਗੁੱਸਾ ਨਾ ਕਰੀਂ, ਤੁਸੀਂ ਹਮੇਸ਼ਾ
ਪੁੱਠਾ ਈ ਸੋਚਦੇ ਓ, ਨਾ ਗੁਰੂ ਘਰ ਦਾ ਸਪੀਕਰ ਥੋੜ੍ਹੇ ਕੀ
ਦੰਦੀਆਂ ਵੱਢਦਾ ? ਜੇ ਬਾਹਲੀ ਗੱਲ ਐ ਤੁਸੀਂ ਵੀ ਬਰੋਬਰ
ਤੇ ਆਵਦਾ ਸਪੀਕਰ ਲਾ ਲੋ ਤੁਸੀਂ ਆਵਦਾ ਰਾਗ ਅਲਾਪੀ
ਗਏ ਤੇ ਉਹ ਆਵਦਾ।
**ਰਾਮ ਪ੍ਰਕਾਸ਼** : ਏਸੇ ਰਾਗ ਅਲਾਪਣ 'ਚ ਈ ਉਲਝਣ
ਐ, ਕਿਸੇ ਦੇ ਕੁਝ ਸਮਝ ਈ ਨੀ ਪੈਂਦਾ ਕਿ ਕੌਣ ਕੀ ਕਹਿ
ਰਿਹਾ। ਬੱਸ ਅਵਾਜ਼ ਦੇ ਮੁਕਾਬਲਾ ਹੁੰਦਾ ਰਹਿੰਦਾ ਤੇ ਸਕੂਲ
'ਚ ਪੜ੍ਹਨ ਵਾਲਿਆਂ ਦਾ ਬੇੜਾ ਗਰਕ ਹੋ ਜਾਂਦਾ ਐ। ਏਸ
ਲਈ ਮੈਂ ਤਾਂ ਕਹਿਨਾਂ ਬਈ ਸਰਕਾਰ ਨੇ ਸਪੀਕਰ ਬੰਦ
ਕਰਾ ਕੇ ਵਧੀਆ ਕੰਮ ਕੀਤਾ।
**ਭੋਲਾ ਸਿੰਘ** : ਚੰਗਾ ਭਾਈ ਹੁਣ ਗੱਲ ਵਧਦੀ ਜਾਂਦੀ ਆ
'ਗਾਹਾਂ, ਇਸ ਤੋਂ ਪਹਿਲਾਂ ਕਿ ਆਪਣੇ 'ਚ ਕੋਈ ਵਟਿੱਟ
ਪਵੇ ਆਪਾਂ ਆਪਣੇ-ਆਪਣੇ ਸਪੀਕਰ ਬੰਦ ਕਰੀਏ ਤਾਂ
ਆਵਦੇ-ਆਵਦੇ ਕੰਮੀਂ ਚੱਲੀਏ, ਕਿਉਂ ਪੰਚਣੀ ਠੀਕ ਏ ਨਾ?
**ਵੀਰੋ** : ਹਾਂ ਮੈਂਬਰ ਸਾਹਿਬ। (ਸਾਰੇ ਚਲੇ ਜਾਂਦੇ ਹਨ)

(ਸਫਾ 21 ਦੀ ਬਾਕੀ)

ਚਾਹੀਦੀ। ਦਰਦ ਨਿਵਾਰਨ ਸਾਰੀਆਂ ਦਵਾਈਆਂ ਤੇ ਸਟੀਰਾਇਡ ਤੇ ਤੇਜ਼ਾਬੀ ਮਾਦੇ ਵਾਲੀਆਂ ਚੀਜ਼ਾਂ ਅਲਸਰ ਨੂੰ ਹੋਰ ਵਧਾਉਂਦੀਆਂ ਹਨ।

■ ਜਿਗਰ ਦੀ ਬੀਮਾਰੀ ਵਾਲੇ ਨੂੰ ਉਹ ਦਵਾਈ ਨਹੀਂ ਖਾਣੀ ਚਾਹੀਦੀ ਜਿਹੜੀ ਜਿਗਰ ਨੂੰ ਨੁਕਸਾਨਦਾਇਕ ਹੋਵੇ। ਇਸ ਨਾਲ ਪੀਲੀਆ ਹੋਣ ਦਾ ਖਤਰਾ ਰਹਿੰਦਾ ਹੈ।

■ ਜਿਸ ਮਰੀਜ਼ ਨੂੰ ਸਰੀਰ ਵਿੱਚ ਪਾਣੀ ਦੀ ਘਾਟ (Dehydration) ਹੋਵੇ ਉਸ ਨੂੰ ਉਹ ਦਵਾਈ ਨਹੀਂ ਖਾਣੀ ਚਾਹੀਦੀ ਜੋ ਗੁਰਦੇ ਲਈ ਹਾਨੀਕਾਰਕ ਹੋਵੇ। ਜਦ ਤੱਕ ਖੁੱਲ੍ਹ ਕੇ ਪੇਸ਼ਾਬ ਨਾ ਹੋਵੇ ਇੱਕ ਵੀ ਖੁਰਾਕ ਅਜਿਹੀ ਦਵਾਈ ਦੀ ਖਤਰਨਾਕ ਸਾਬਤ ਹੋ ਸਕਦੀ ਹੈ। ਸਲਫ਼ਾ ਡਰੱਗ ਤਾਂ ਅਜਿਹੀ ਹਾਲਤ ਵਿੱਚ ਉੱਕਾ ਹੀ ਨਹੀਂ ਵਰਤਣੀ ਚਾਹੀਦੀ।

**ਡਾ. ਅਜੀਤਪਾਲ ਸਿੰਘ ਐਮ. ਡੀ.,**
**ਚੀਫ਼ ਮੈਡੀਕਲ ਅਫ਼ਸਰ,**
**ਗਲੀ : 6, ਬੀਬੀ ਵਾਲਾ ਰੋਡ, ਬਠਿੰਡਾ।**

(ਸਫਾ 37 ਦੀ ਬਾਕੀ)

ਪ੍ਰੋਗਰਾਮ ਦਿੰਦੇ ਵਕਤ ਬੱਚਿਆਂ ਦੇ ਪੱਧਰ ਦਾ ਖਿਆਲ ਰੱਖਦਿਆਂ ਉਨ੍ਹਾਂ ਦੇ ਸਿਲੇਬਸ ਤੋਂ ਇਲਾਵਾ ਉਨ੍ਹਾਂ ਦੀ ਪਸੰਦ ਦੇ ਟੀ. ਵੀ. ਸੀਰੀਅਲ ਵਗੈਰਾ ਦੇ ਹਵਾਲੇ ਨਾਲ ਗੱਲ ਕੀਤੀ ਜਾਵੇ।

ਸਮਾਪਤੀ ਸੈਸ਼ਨ ਵਿੱਚ ਡਾ. ਨਰਿੰਦਰਜੀਤ ਦਾ ਬ੍ਰਹਿਮੰਡ ਬਾਰੇ ਲੈਕਚਰ ਬਹੁਤ ਪ੍ਰਭਾਵਸ਼ਾਲੀ ਰਿਹਾ। ਉਨ੍ਹਾਂ ਨੇ ਇਸ ਵਿਸ਼ੇ ਨੂੰ ਸਮਝ ਆਉਣ ਵਾਲੀ ਭਾਸ਼ਾ ਵਿੱਚ ਪੇਸ਼ ਕਰਦਿਆਂ ਬ੍ਰਹਿਮੰਡ, ਸੂਰਜ ਮੰਡਲ, ਗ੍ਰਹਿਆਂ ਤੇ ਉਪਗ੍ਰਹਿਆਂ ਬਾਰੇ ਜਾਣਕਾਰੀ ਦਿੱਤੀ। ਉਨ੍ਹਾਂ ਨੇ ਨਵੇਂ ਲੱਭੇ ਦਸਵੇਂ ਗ੍ਰਹਿ ਬਾਰੇ ਵੀ ਦੱਸਿਆ। ਸਰੋਤਿਆਂ ਨੇ ਇਸ ਵਿਸ਼ੇ ਵਿੱਚ ਡੂੰਘੀ ਦਿਲਚਸਪੀ ਲਈ ਅਤੇ ਵੱਡੀ ਗਿਣਤੀ ਵਿੱਚ ਪ੍ਰਸ਼ਨ ਪੁੱਛ ਕੇ ਆਪਣੀ ਜਗਿਆਸਾ ਨੂੰ ਸ਼ਾਂਤ ਕਰਨ ਦਾ ਯਤਨ ਕੀਤਾ ਪਰੰਤੂ ਇਹ ਵਿਸ਼ਾ ਜਿੰਨਾ ਵਿਸ਼ਾਲ ਸੀ ਉਸ ਕਾਰਨ ਬਹੁਤ ਸਾਰੇ ਮੁਢਲੇ ਪ੍ਰਸ਼ਨਾਂ ਦੇ ਜੁਆਬ ਮਿਲਣ ਦੇ ਬਾਵਜੂਦ ਵੀ ਹੋਰ ਨਵੇਂ ਪ੍ਰਸ਼ਨ ਖੜ੍ਹੇ ਹੋਏ।

ਅੰਤ ਵਿੱਚ ਆਰ. ਐਸ. ਮਾਡਲ ਸਕੂਲ ਦੇ ਪ੍ਰਿੰਸੀਪਲ ਸ੍ਰੀ ਮੋਹਨ ਲਾਲ ਕਾਲੜਾ ਜੀ ਨੇ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਕੰਮਕਾਰ ਦੀ ਪ੍ਰਸੰਸਾ ਕੀਤੀ। ਸੋਸਾਇਟੀ ਦੀ ਤਰਫ਼ੋਂ ਸ੍ਰੀ ਕ੍ਰਿਸ਼ਨ ਬਰਗਾੜੀ ਜੀ ਵਲੋਂ ਉਹਨਾਂ ਨੂੰ ਪੁਸਤਕਾਂ ਦਾ ਸੈੱਟ ਭੇਂਟ ਕੀਤਾ ਗਿਆ। ਇਸ ਪ੍ਰਕਾਰ ਇਹ ਤਿੰਨ ਦਿਨਾ ਵਰਕਸ਼ਾਪ ਸਫ਼ਲਤਾਪੂਰਵਕ ਸੰਪੰਨ ਹੋਈ।

## ਕਲੋਨ ਸਬੰਧੀ ਲੇਖ ਬਾਰੇ ਕੁਝ ਸਵਾਲਾਂ ਦੇ ਜਵਾਬ

ਪਿਛਲੇ ਅੰਕ ਵਿੱਚ ਆਧੁਨਿਕ ਵਿਗਿਆਨ ਦੀ ਨਵੀਂ ਪ੍ਰਾਪਤੀ ਕਿਸੇ ਜੀਵ ਦਾ ਕਲੋਨ (Clone) ਬਣਾਉਣ ਵਿੱਚ ਸਫ਼ਲ ਹੋਣ ਬਾਰੇ ਇੱਕ ਲੇਖ 'ਕੀ ਮਨੁੱਖ ਵੀ ਹੁਣ ਫੈਕਟਰੀਆਂ ਵਿੱਚ ਬਣਨਗੇਂ' ਦਿੱਤਾ ਗਿਆ ਸੀ। ਇਸ ਲੇਖ ਬਾਰੇ ਕੁਝ ਸਵਾਲ ਆਏ ਹਨ - ਜਿਵੇਂ ਕਿ ਆਰੀਆ ਕਾਲਜ ਨਵਾਂ ਸ਼ਹਿਰ ਤੋਂ ਪ੍ਰੋ. ਇਕਬਾਲ ਸਿੰਘ ਚੀਮਾ ਨੇ ਪੁੱਛਿਆ ਹੈ-

*? ਕੀ ਕਲੋਨ ਜੀਵਤ ਪ੍ਰਾਣੀ ਤੋਂ ਹੀ ਬਣਾਇਆ ਜਾ ਸਕਦਾ ਹੈ ਜਾਂ ਫਿਰ ਮਰੇ ਹੋਏ ਜੀਵ ਤੋਂ ਵੀ ਸੈਲ ਲਿਆ ਜਾ ਸਕਦਾ ਹੈ ?*

**ਜਵਾਬ** : ਅਜੇ ਤੀਕ ਤਾਂ ਇਹੀ ਸੰਭਵ ਹੋ ਸਕਿਆ ਹੈ ਕਿ ਜੀਵਤ ਪ੍ਰਾਣੀ ਦੇ ਸੈੱਲ ਤੋਂ ਹੀ ਕਲੋਨ ਪੈਦਾ ਕੀਤਾ ਜਾ ਸਕੇ। ਹੋ ਸਕਦਾ ਹੈ ਕਿ ਭਵਿੱਖ ਵਿੱਚ ਕਦੇ ਮਰੇ ਹੋਏ ਪ੍ਰਾਣੀ ਦੇ ਸੈੱਲ ਤੋਂ ਕਲੋਨ ਵਿਕਸਿਤ ਕਰਨਾ ਸੰਭਵ ਹੋ ਜਾਵੇ ਕਿਉਂਕਿ ਮਰਨ ਉਪਰੰਤ ਵੀ ਉਸਦੇ ਗੁਣਾਂ ਨੂੰ ਨਿਸਚਿਤ ਕਰਨ ਵਾਲੇ ਅਣੂ (D.N.A.) ਮੂਲ ਰੂਪ ਵਿੱਚ ਬਚੇ ਰਹਿ ਸਕਦੇ ਹਨ। ਇਸ ਬਾਰੇ 8 ਜੂਨ ਦੇ ਜੱਗਬਾਣੀ ਅਖਬਾਰ ਵਿੱਚ ਕਾ ਲੈਨਿਨ ਦੀ ਦੇਹ ਦੀ ਫੋਟੋ ਸਮੇਤ ਇੱਕ ਆਰਟੀਕਲ ਦਿੱਤਾ ਗਿਆ ਹੈ ਜਿਸ ਵਿੱਚ ਦਾਅਵਾ ਕੀਤਾ ਗਿਆ ਹੈ ਕਿ ਆਉਣ ਵਾਲੇ ਸਮੇਂ ਵਿਗਿਆਨਕ ਕਾ ਲੈਨਿਨ ਦੀ ਦੇਹ ਤੋਂ ਸੈੱਲ ਲੈ ਕੇ ਉਹਨਾਂ ਵਰਗਾ (ਸ਼ਕਲ-ਸੂਰਤ ਵਿੱਚ) ਵਿਅਕਤੀ ਬਣਾਉਣ ਵਿੱਚ ਸਫ਼ਲ ਹੋ ਜਾਣਗੇ।

*? ਜੀਵਾਂ ਵਿੱਚ ਸ਼ੁਕਰਾਣੂ (Male Gamete) ਮਾਦਾ ਸੈੱਲ (Ovum) ਨੂੰ ਤੋੜ ਕੇ ਉਸ ਨੂੰ Fertile egg ਬਣਾਉਂਦਾ ਹੈ। ਕਲੋਨ ਵਿੱਚ ਮਾਦਾ ਸੈੱਲ ਨੂੰ ਕੌਣ Fertile ਕਰਦਾ ਹੈ ?*

ਜਵਾਬ : ਸਾਡੇ ਸਰੀਰ ਦੇ ਬਾਕੀ ਸੈੱਲਾਂ ਵਿੱਚ ਕ੍ਰੋਮੋਸੋਮਜ਼ ਦੇ ਦੋ ਸੈੱਟ ਹੁੰਦੇ ਹਨ ਪਰੰਤੂ ਸੈਕਸ ਸੈੱਲਾਂ ਨੂੰ ਛੱਡਕੇ ਸ਼ੁਕਰਾਣੂ ਵਿੱਚ ਕ੍ਰੋਮੋਸੋਮਜ਼ (ਜਿੰਨ੍ਹਾਂ ਉਪਰ ਜੀਨਜ਼ ਸਥਿਤ ਹੁੰਦੇ ਹਨ।) ਦਾ ਇਕਹਿਰਾ ਸੈੱਟ ਹੁੰਦਾ ਹੈ ਅਤੇ ਮਾਦਾ ਸੈੱਲ (Ovum) ਵਿੱਚ ਵੀ ਇੱਕ ਸੈੱਟ ਹੁੰਦਾ ਹੈ। ਫਰਟੇਲਾਈਜ਼ੇਸ਼ਨ ਸਮੇਂ ਸ਼ੁਕਰਾਣੂ ਦੇ ਮਾਦਾ ਸੈੱਲ ਨਾਲ ਮਿਲਣ ਤੇ ਇਹ ਸੈੱਟ ਡਬਲ ਹੋ ਜਾਂਦਾ ਹੈ ਅਤੇ ਸੈੱਲ ਵੰਡ ਸ਼ੁਰੂ ਹੋ ਜਾਂਦੀ ਹੈ ਜਿਸ ਨਾਲ ਜੀਵ ਬਣਦਾ ਹੈ। ਕਲੋਨ ਬਣਾਉਣ ਦੀ ਵਿਧੀ ਵਿੱਚ ਮਾਦਾ ਸੈੱਲ ਦਾ ਕੇਂਦਰਕ ਕੱਢ ਦਿੱਤਾ ਜਾਂਦਾ ਹੈ ਅਤੇ ਸਰੀਰ ਦੇ ਕਿਸੇ ਹੋਰ ਭਾਗ ਤੋਂ ਸੈੱਲ ਲੈ ਕੇ ਜਿਸ ਵਿੱਚ ਕ੍ਰੋਮੋਸੋਮ ਪਹਿਲਾਂ ਹੀ ਡਬਲ ਹੁੰਦੇ ਹਨ ਉਸ ਨਾਲ ਮੇਲ ਕਰਾਇਆ ਜਾਂਦਾ ਹੈ। ਇਸ ਤਰ੍ਹਾਂ ਕਰਨ ਨਾਲ ਉਹ ਪ੍ਰਕਿਰਿਆ ਵਾਪਰਦੀ ਹੈ ਜੋ ਸਧਾਰਣ ਫਰਟੀਲਾਈਜੇਸ਼ਨ ਨਾਲ ਹੁੰਦੀ ਹੈ ਭਾਵ ਕ੍ਰੋਮੋਸੋਮਜ਼ ਦਾ ਸੈੱਟ ਡਬਲ ਹੋ ਜਾਂਦਾ ਹੈ ਅਤੇ ਸੈਲ ਵੰਡ ਸ਼ੁਰੂ ਹੋ ਜਾਂਦੀ ਹੈ।

- ਇਸੇ ਤਰ੍ਹਾਂ ਰੇਲ ਕੋਚ ਫੈਕਟਰੀ ਕਪੂਰਥਲਾ ਤੋਂ ਜਗਜੀਤ ਕੁਮਾਰ ਲਿਖਦੇ ਹਨ ਕਿ - *ਲੇਖ ਵਿੱਚ ਤੁਸੀ ਕਲੋਨ ਬਣਾਉਣ ਦੇ ਗੁਣਾਂ ਅਤੇ ਔਗੁਣਾਂ ਦਾ ਵਧੇਰੇ ਵਰਨਣ ਕੀਤਾ ਹੈ ਪਰ ਇਸ ਦੀ ਬਣਤਰ (ਭਾਵ ਕਲੋਨ ਵਿਧੀ ਨਾਲ ਕਿਸ ਤਰ੍ਹਾਂ ਮਨੁੱਖ ਤਿਆਰ ਕੀਤੇ ਜਾਂਦੇ ਹਨ) ਬਾਰੇ ਜਿਆਦਾ ਚਾਨਣਾ ਨਹੀਂ ਪਾਇਆ। ਇਸ ਲੇਖ ਵਿੱਚ ਇਹ ਨਹੀਂ ਦੱਸਿਅ ਗਿਆ ਕਿ ਕਿਸੇ ਇਨਸਾਨ ਵਿੱਚੋਂ ਕੱਢੇ ਸੈੱਲਾਂ ਨੂੰ ਕਿੱਥੇ ਰੱਖਿਆ ਜਾਂਦਾ ਹੈ ? ਕੀ ਇਹਨਾਂ ਸੈਲਾਂ ਨੂੰ ਇਸਤਰੀ ਦੇ ਗਰਭ ਵਿੱਚ ਟੈਸਟ ਟਿਊਬ ਬੇਬੀ ਦੀ ਤਰ੍ਹਾਂ ਰੱਖਿਆ ਜਾਂਦਾ ਹੈ ਜਾਂ ਕਿਸੇ ਲੈਬੋਰਟਰੀ ਵਿੱਚ ਲੋੜੀਂਦਾ ਤਾਪਮਾਨ ਬਣਾ ਕੇ ਰੱਖਿਆ ਜਾਂਦਾ ਹੈ ?*

**ਜਵਾਬ** : ਇਸ ਤਰ੍ਹਾਂ ਦੀ ਨਵੀਨਤਮ ਖੋਜ ਬਾਰੇ ਸਿਧਾਂਤਕ ਤੌਰ ਤੇ ਹੀ ਦੱਸਿਆ ਜਾ ਸਕਦਾ ਸੀ ਕਿ ਇਸ ਖੋਜ ਪਿਛੇ ਸਿਧਾਂਤਕ ਅਧਾਰ ਕੀ ਹੈ ਅਤੇ ਇਹ ਕਿਵੇਂ ਸੰਭਵ ਹੋ ਸਕੀ ਹੈ। ਸਿਧਾਂਤਕ ਤੌਰ ਤੇ ਕਲੋਨ ਦੀ ਪ੍ਰਕਿਰਿਆ ਦਾ ਸਾਰਾ ਵੇਰਵਾ ਦਿੱਤਾ ਗਿਆ ਹੈ ਪਰ ਐਨੀ ਸੂਖਮ ਅਤੇ ਵਿਕਸਿਤ ਤਕਨੀਕ ਅਮਲ ਵਿੱਚ ਕਿਵੇਂ ਲਾਗੂ ਕੀਤੀ ਜਾਂਦੀ ਹੈ ਇਸਦਾ ਪੂਰਾ ਵੇਰਵਾ ਲੇਖਾਂ ਰਾਹੀਂ ਨਹੀਂ ਬਿਆਨ ਕੀਤਾ ਜਾ ਸਕਦਾ ਹੁੰਦਾ। ਇਹ ਤਾਂ ਨਵੀਨਤਮ ਸਾਧਨਾਂ ਨਾਲ ਲੈਸ ਲੈਬਾਰਟਰੀਆਂ ਵਿੱਚ ਬਹੁਤ ਹੀ ਸੂਖਮ ਅਤੇ ਗੁੰਝਲਦਾਰ ਪ੍ਰਕਿਰਿਆਵਾਂ ਰਾਹੀਂ ਵਾਪਰਦਾ ਹੈ। ਤੁਹਾਡੇ ਸਵਾਲ ਬਾਰੇ ਪਹਿਲੀ ਗੱਲ ਤਾਂ ਇਹ ਸਮਝਣ ਵਾਲੀ ਹੈ ਕਿ ਕਲੋਨ ਵਿਧੀ ਨਾਲ ਅਜੇ ਮਨੁੱਖ ਤਿਆਰ ਨਹੀਂ ਕੀਤੇ ਗਏ। (ਜਿਵੇਂ ਕਿ ਤੁਸੀਂ ਲਿਖਿਆ ਹੈ)। ਬਾਕੀ ਕਲੋਨ ਦੀ ਪ੍ਰਕਿਰਿਆ ਵਿੱਚ ਵੀ ਦੋ ਸੈਲਾਂ ਦੇ ਮੇਲ ਉਪਰੰਤ ਸੈਲ ਵੰਡ ਸ਼ੁਰੂ ਕਰਵਾਉਣ ਤੋਂ ਬਾਅਦ ਇਸ ਨੂੰ ਮਾਦਾ ਜੀਵ ਦੇ ਗਰਭ ਵਿੱਚ ਹੀ ਰੱਖਿਆ ਜਾਂਦਾ ਹੈ ਜਿਥੋਂ ਉਹ ਇੱਕ ਨਾਰਮਲ ਬੱਚੇ ਦੀ ਤਰ੍ਹਾਂ ਜਨਮ ਲੈਂਦਾ ਹੈ।

***ਰਾਜਪਾਲ ਸਿੰਘ***



## ਸਹਾਇਤਾ

1. ਅਮਰਜੀਤ ਸਿੰਘ 'ਰੱਬੀ' ਬੰਬਈ ਤੋਂ ਆਪਣੇ ਮਾਤਾ ਮਹਿੰਦਰ ਕੌਰ ਭਸੀਨ ਦੀ ਯਾਦ ਵਿੱਚ 5000 ਰੁਪਏ
2. ਮਦਨ ਲਾਲ C/o ਸਤੀਸ਼ ਮੈਡੀਕਲ ਸਟੋਰ ਬੁੱਲੋਵਾਲ, ਜਿਲ੍ਹਾ ਹੁਸ਼ਿਆਰਪੁਰ ਰਾਹੀਂ ਆਪਣੇ ਪਿਤਾ ਕਾਮਰੇਡ ਨਿਰੰਜਨ ਸਿੰਘ ਨਾਂਬੜਾ ਦੀ ਪਹਿਲੀ ਬਰਸੀ ਦੀ ਯਾਦ ਵਿੱਚ 500 ਰੁਪਏ
3. ਮੋਹਣ ਸਿੰਘ ਡੱਲਾ, ਪ੍ਰਧਾਨ, ਇਕਾਈ ਰੋਪੜ ਵੱਲੋਂ ਆਪਣੇ ਲੜਕੇ ਤਰਨਜੀਤ ਦੇ ਜਨਮ ਦੀ ਖੁਸ਼ੀ 'ਚ 500 ਰੁਪਏ

### ਸ਼੍ਰੀ ਖਰਲਵੀਰ ਰਾਹੀਂ ਇੰਗਲੈਂਡ ਤੋਂ ਮਦਦ ਤੇ ਚੰਦੇ

1. ਰ. ਸ. ਸਰਫ 10 ਪੌਂਡ
2. ਲੇਖਕ ਹਰਭਜਨ ਵਿਰਕ 10 ਪੌਂਡ
3. ਕਾਮਰੇਡ ਦਿਲਬਾਗ ਗਿੱਲ 10 ਪੌਂਡ
4. ਉਂਕਾਰ ਸਿੰਘ ਵੂਲਵਰ ਹੈਪਟਨ 10 ਪੌਂਡ
5. ਡਰਾਈਵਰ ਮੱਖਣ ਸਿੰਘ ਭੰਡਾਲ, 10 ਪੌਂਡ
6. ਡਰਾਈਵਰ ਤਰਸੇਮ ਸਿੰਘ 10 ਪੌਂਡ
7. ਬਲਦੇਵ ਸਿੰਘ ਧਾਮੀ 10 ਪੌਂਡ
8. ਨਿਰਮਲ ਸਿੰਘ 10 ਪੌਂਡ
9. ਰਾਜ ਮਲਹੋਤਰਾ 10 ਪੌਂਡ
10. ਬਲਵੀਰ ਸਿੰਘ ਗਲਾਸਗੋ 10 ਪੌਂਡ
11. ਸੋਹਣ ਸਿੰਘ ਚੀਮਾ 10 ਪੌਂਡ
12. ਬਾਬਾ ਕੇਵਲ ਸਿੰਘ ਪੁਰੇਵਾਲ 10 ਪੌਂਡ
13. ਕਾਮਰੇਡ ਰਸ਼ਪਾਲ ਦੁਸਾਂਝ 10 ਪੌਂਡ
14. ਕਵੀ ਕਿਰਪਾਲ ਸਿੰਘ ਪੂੰਨੀ 10 ਪੌਂਡ
15. ਗੁਰਦੇਵ ਸਿੰਘ ਢਿਲੋਂ 10 ਪੌਂਡ
16. ਕਵੀ ਸੁਰਿੰਦਰਪਾਲ ਸਿੰਘ 10 ਪੌਂਡ
17. ਗੀਤਕਾਰ ਸੋਹਣ ਸਿੰਘ ਭੁਖੜੀਵਾਲਾ 10 ਪੌਂਡ
18. ਹਰਜਿੰਦਰ ਕੰਵਲ ਬੈਡਜ਼ਵਰਥ 15 ਪੌਂਡ
19. ਮਾਸਟਰ ਰਾਮ ਸਿੰਘ ਦਿਓਲ ਜ਼ੀਰਖਵਾਲੇ
20. ਨਿਰਮਲ ਸਿੰਘ ਕਵੈਂਟਰੀ ਵਲੋਂ ਸਿਮਰਨ (ਪੋਤਰਾ), ਜੀਵਣ (ਪੋਤਰੀ), ਅਤੇ ਕਰਮ (ਦੋਹਤਾ) ਦੇ ਜਨਮ ਦਿਨਾਂ ਦੀ ਖੁਸ਼ੀ ਵਿੱਚ 1100 ਰੁਪਏ

### ਹਰੀਸ਼ ਮਲੋਹਤਰਾ ਬਰਮਿੰਘਮ ਰਾਹੀਂ ਆਈ ਸਹਾਇਤਾ

1. ਭਗਵੰਤ ਸਿੰਘ 20 ਪੌਂਡ
2. ਲਵਕੇਸ਼ ਪ੍ਰਾਸ਼ਰ 20 ਪੌਂਡ
3. ਸ਼ੀਰਾ 20 ਪੌਂਡ
4. ਐਸ. ਡੀ. ਵਿਰਦੀ 20 ਪੌਂਡ
5. ਸੁਰਿੰਦਰ ਵਿਰਦੀ 10 ਪੌਂਡ
6. ਅਜਮੇਰ ਸਿੰਘ 5 ਪੌਂਡ
7. ਹਰੀਸ਼ ਮਲਹੋਤਰਾ 20 ਪੌਂਡ

4. ਤਾਰਾ ਸਿੰਘ ਪੰਚ, ਪਿੰਡ ਤੇ ਡਾਕ : ਚੜੀ, ਪੋਤਰੇ ਦੇ ਜਨਮ ਦੀ ਖੁਸ਼ੀ ਵਿੱਚ 100 ਰੁਪਏ
5. ਮਾ. ਸ਼ਮਸ਼ੇਰ ਸਿੰਘ ਸ. ਹਾ. ਸਕੂਲ ਖਟੜਾ ਆਪਣੀ ਰਿਟਾਇਰਮੈਂਟ 30-4-97 ਸਮੇਂ 100 ਰੁਪਏ
6. ਬੂਟਾ ਸਿੰਘ S/o ਸ. ਅਜਮੇਰ ਸਿੰਘ, ਪਿੰਡ ਤੇ ਡਾਕ : ਗੁਰਥੜੀ 100 ਰੁਪਏ
7. ਸੁਖਬੀਰ ਕੌਰ ਵੱਲੋਂ ਬੇਟੇ ਗੁਰਕੀਰਤ ਦੇ ਜਨਮ ਦੀ ਖੁਸ਼ੀ ਵਿੱਚ 100 ਰੁਪਏ
7. ਸੁਖਵਿੰਦਰ ਲੀਲ੍ਹ ਵੱਲੋਂ ਆਪਣੀ ਦਾਦੀ ਚੰਦ ਕੌਰ ਦੀ ਯਾਦ ਵਿੱਚ 100 ਰੁਪਏ

## ਇਕਾਈਆਂ ਦੀ ਚੋਣ

### ਇਕਾਈ ਮਲੋਟ

**ਪ੍ਰਧਾਨ** : ਓਮ ਪ੍ਰਕਾਸ਼ ਸ਼ੇਖੂ,
ਪਿੰਡ ਤੇ ਡਾਕ : ਸ਼ੇਖੂ, ਜਿਲ੍ਹਾ : ਮੁਕਤਸਰ।

**ਸਕੱਤਰ** : ਕੁਲਵਿੰਦਰ ਸਿੰਘ
ਆਦਰਸ਼ ਨਗਰ, ਗਲੀ ਨੰ : 5, ਮਲੋਟ ਮੰਡੀ।

### ਇਕਾਈ ਸੂਲਰ ਘਰਾਟ

**ਪ੍ਰਧਾਨ** : ਪੂਰਨ ਸਿੰਘ 'ਗੁੱਜਰਾਂ',
ਪਿੰਡ ਤੇ ਡਾਕ: ਗੁੱਜਰਾਂ, ਜਿਲ੍ਹਾ : ਸੰਗਰੂਰ।

**ਸਕੱਤਰ** : ਗੁਰਧੀਰ ਸਿੰਘ,
ਪਿੰਡ ਤੇ ਡਾਕ. ਢੰਡੋਲੀ ਕਲਾਂ, ਜਿਲ੍ਹਾ : ਸੰਗਰੂਰ।

### ਇਕਾਈ ਜਗਰਾਓਂ

**ਪ੍ਰਧਾਨ** : ਸੁਖਵਿੰਦਰ ਲੀਲ੍ਹ (ਅਧਿਆਪਕ)
C/o ਬੀ. ਐਸ. ਇਲੈਕਟਰੀਕਲ ਵਰਕਸ,
ਪਾਲ ਇਲੈਕਟ੍ਰੋਨਿਕਸ, ਅੱਡਾ ਰਾਏਕੋਟ, ਜਗਰਾਓਂ

**ਸਕੱਤਰ** : ਪੂਰਨ ਕਾਉਂਕੇ (ਅਧਿਆਪਕ)
ਪਿੰਡ ਤੇ ਡਾਕ : ਕਾਉਂਕੇ ਕਲਾਂ।

**ਮੁੱਖ ਦਫ਼ਤਰ ਅਤੇ ਮਾਨਸਿਕ ਰੋਗ ਇਲਾਜ ਕੇਂਦਰ** :
ਬਲਦੇਵ ਜਲਾਲ C/o ਨੈਸ਼ਨਲ ਐਕਰੇ ਲੈਬੋਰਟਰੀ
ਨੇੜੇ ਰੇਲਵੇ ਫਾਟਕ, ਤਹਿ : ਰੋਡ, ਜਗਰਾਓਂ

# ਲਾਈਫ਼ ਮੈਂਬਰਸ਼ਿਪ

371. ਪ੍ਰਿੰਸੀਪਲ, ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਰਾਮਪੁਰਾ ਫੂਲ, ਜਿਲ੍ਹਾ - ਬਠਿੰਡਾ।
372. ਸ੍ਰੀ ਦੇਵ ਰਾਜ, ਮਹਿਰਾਜ ਵਾਲੇ, ਫੈਕਟਰੀ ਰੋਡ, ਮੰਡੀ ਫੂਲ, ਜਿਲ੍ਹਾ - ਬਠਿੰਡਾ।
373. ਸ੍ਰੀ ਅਜਾਦ ਸਿੰਘ ਉੱਪਲ $^{S}/_{O}$ ਸ. ਕਰਨੈਲ ਸਿੰਘ, ਪਿੰਡ ਤੇ ਡਾਕ : ਬੱਸੀਆਂ ਜਿਲ੍ਹਾ - ਲੁਧਿਆਣਾ।
374. ਸ੍ਰੀ ਵਿਜੈ ਕੁਮਾਰ $^{C}/_{O}$ ਮੋਹਿਨੀ ਪ੍ਰਿੰਟਿੰਗ ਪ੍ਰੈਸ 742/2-1357, ਮੁਰਾਦਪੁਰਾ, ਗਲੀ ਨੰ : 3. ਲੁਧਿਆਣਾ।
375. ਸ੍ਰੀ ਰਿੰਕੂ ਵਾਲੀਆ, $^{C}/_{O}$ ਰਮੇਸ਼ ਬੁਕ ਡੀਪੂ, ਸਮਰਾਲਾ, ਜਿਲ੍ਹਾ - ਲੁਧਿਆਣਾ।
376. ਡਾ. ਦਲਜੀਤ ਸਿੰਘ, ਹੈਲਥ ਕਿਉਰ ਸੈਂਟਰ 334-L, B. R. S. Nagar, ਲੁਧਿਆਣਾ।
377. ਸ੍ਰੀ ਸਤਨਾਮ ਸਿੰਘ, HJ-55, Housing Board Colony, B. R. S. Nagar, ਲੁਧਿਆਣਾ।
378. ਸ੍ਰੀ ਦਵਿੰਦਰ ਸਿੰਘ, 2652-L, Vishvkarma Town, Street No. 2, Opp. Attam Park, ਲੁਧਿਆਣਾ।
379. ਸ੍ਰੀ ਸੋਹਣ ਸਿੰਘ, $^{S}/_{O}$ ਸ੍ਰੀ ਸਾਧੂ ਸਿੰਘ, ਪਿੰਡ ਤੇ ਡਾਕ : ਘਮੋਰ, ਤਹਿ : ਬਲਾਚੌਰ, ਜ਼ਿਲ੍ਹਾ - ਨਵਾਂ ਸ਼ਹਿਰ।
380. ਸ੍ਰੀ ਜਤਿੰਦਰ ਸਿੰਘ, HE-222, ਫੇਜ਼ V, ਮੁਹਾਲੀ।
381. ਸ੍ਰੀ ਕੰਵਰਪਾਲ, $^{C}/_{O}$ ਸ੍ਰੀ ਦੇਵ ਦੱਤ ਕੌਸ਼ਕ, ਪਿੰਡ - ਮਟੌਰ, ਡਾਕ : ਸੋਹਾਣਾ, ਜ਼ਿਲ੍ਹਾ - ਰੋਪੜ।
382. ਸ੍ਰੀ ਕੱਤਰ ਸਿੰਘ, ਪਿੰਡ ਰਾਮਗੜ੍ਹ ਭੂੰਦੜ, ਡਾਕ. : ਕੋਟ ਫੱਤਾ, Via - ਤਲਵੰਡੀ ਸਾਬੋ, ਜਿਲ੍ਹਾ - ਬਠਿੰਡਾ।
383. ਸ੍ਰੀ ਚਰਨ ਸਿੰਘ, $^{S}/_{O}$ ਸ੍ਰੀ ਪ੍ਰੀਤਮ ਸਿੰਘ, ਪਿੰਡ ਤੇ ਡਾਕ : ਬੇਲਾ, ਜ਼ਿਲ੍ਹਾ - ਰੋਪੜ।
384. ਸ੍ਰੀ. ਬਚਿੱਤਰ ਸਿੰਘ, $^{S}/_{O}$ ਸ. ਕੇਹਰ ਸਿੰਘ ਨੰਬਰਦਾਰ, ਪਿੰਡ - ਕੌੜੀ, ਡਾਕ : ਖੰਨਾ, ਜ਼ਿਲ੍ਹਾ - ਲੁਧਿਆਣਾ।
385. ਸੇਖੋਂ ਹੋਮਿਉ ਕਲੀਨਿਕ, 87-A, ਛੋਟੀ ਬਾਰਾਂਦਰੀ, ਮਾਲ ਰੋਡ, ਪਟਿਆਲਾ।
386. ਡਾ. ਹਰਚਰਨ ਸਿੰਘ, ਕੋਠੀ ਨੰਬਰ - 3D ਮਾਤਾ ਕੌਸ਼ਲਿਆ ਹਸਪਤਾਲ, ਪਟਿਆਲਾ।
387. ਸ੍ਰੀ ਹਰਪਾਲ ਸਿੰਘ, 177, ਚਰਨ ਬਾਗ, ਪਟਿਆਲਾ।
388. ਸ੍ਰੀ ਬਲਵੀਰ ਸਿੰਘ, $^{S}/_{O}$ ਸ੍ਰੀ ਬਣਸਾ ਸਿੰਘ, ਪਿੰਡ ਤੇ ਡਾਕ : ਰੂਪੇਵਾਲੀ, ਜ਼ਿਲ੍ਹਾ - ਜਲੰਧਰ।
389. ਸ੍ਰੀ ਨੇਤਰ ਸਿੰਘ ਦੁਕਾਨਦਾਰ, ਪਿੰਡ : ਸੁੱਖੇਵਾਲ, ਡਾਕ : ਗਦਾਈਆ, ਤਹਿ : ਨਾਭਾ, ਜ਼ਿਲ੍ਹਾ - ਪਟਿਆਲਾ।
390. ਡਾ. ਗੁਰਮੇਲ ਸਿੰਘ ਵਿਰਕ M.B.B.S., ਪਿੰਡ ਤੇ ਡਾਕ : ਭਦੌੜ, ਨੇੜੇ ਬੱਸ ਸਟੈਂਡ, ਜ਼ਿਲ੍ਹਾ - ਸੰਗਰੂਰ।
391. ਸ੍ਰੀ ਤਰਸੇਮ ਸਿੰਘ $^{S}/_{O}$ ਸ੍ਰੀ ਜੀਤ ਸਿੰਘ, ਪਿੰਡ ਤੇ ਡਾਕ : ਚੰਦ ਨਵਾਂ, ਜ਼ਿਲ੍ਹਾ - ਮੋਗਾ।

## ਇਕਾਈਆਂ ਦੀ ਚੋਣ

### ਇਕਾਈ ਸ਼ਾਮ ਚੌਰਾਸੀ

**ਪ੍ਰਧਾਨ** : ਹਿੰਮਤ ਸਿੰਘ $^{S}/_{O}$ ਪ੍ਰੀਤਮ ਸਿੰਘ, ਪਿੰਡ - ਅਧਕਾਰੇ ਕਾਠੇ, ਡਾਕ : ਸ਼ਾਮ ਚੌਰਾਸੀ, ਜਿਲ੍ਹਾ : ਹੁਸ਼ਿਆਰਪੁਰ।
**ਸਕੱਤਰ** : ਮਾ. ਪਰਮਜੀਤ ਸਿੰਘ $^{S}/_{O}$ ਸ੍ਰੀ ਗੁਲਜਾਰਾ ਸਿੰਘ, ਪਿੰਡ : ਕਾਲਕਟ, ਡਾਕ : ਸ਼ਾਮ ਚੌਰਾਸੀ, ਜਿਲ੍ਹਾ : ਹੁਸ਼ਿਆਰਪੁਰ।

### ਇਕਾਈ ਮੰਡੀ ਡੱਬਵਾਲੀ (ਕਿਲਿਆਂਵਾਲੀ)

**ਪ੍ਰਧਾਨ** : ਭਗਵਾਨ ਦਾਸ $^{S}/_{O}$ ਗਨੇਸ਼ ਦਾਸ, ਪਿੰਡ ਤੇ ਡਾਕ : ਡੱਬਵਾਲੀ, ਜਿਲ੍ਹਾ : ਸਿਰਸਾ (ਹਰਿਆਣਾ)
**ਸਕੱਤਰ** : ਸ੍ਰੀ ਪ੍ਰਕਾਸ਼ ਸਿੰਘ $^{S}/_{O}$ ਸ੍ਰੀ ਕਰਨੈਲ ਸਿੰਘ, ਪਿੰਡ ਤੇ ਡਾਕ : ਸਿੰਘੇਵਾਲਾ, ਤਹਿ : ਮਲੋਟ, ਜਿਲ੍ਹਾ : ਮੁਕਤਸਰ।

### ਇਕਾਈ ਫਿਰੋਜ਼ਪੁਰ

**ਪ੍ਰਧਾਨ** : ਸ੍ਰੀ ਭੁਪਿੰਦਰ ਸਿੰਘ ਬਿੱਲਾ, ਪਿੰਡ : ਮੱਲਵਾਲ ਜਦੀਦ, ਡਾਕ : ਰੇਲਵੇ ਸਟੇਸ਼ਨ ਸੈਦਾਵਾਲਾ, ਜਿਲ੍ਹਾ : ਫਿਰੋਜ਼ਪੁਰ।
**ਸਕੱਤਰ** : ਮੰਗਤ ਰਾਮ, ਪਿੰਡ ਤੇ ਡਾਕ : ਬਾਜੀਦਪੁਰ, ਤਹਿ ਤੇ ਜਿਲ੍ਹਾ : ਫਿਰੋਜ਼ਪੁਰ।

### ਇਕਾਈ ਭਵਾਨੀਗੜ੍ਹ

**ਪ੍ਰਧਾਨ** : ਦੇਵ ਰਾਜ, ਫਰੈਂਡਜ਼ ਜਨਰਲ ਸਟੋਰ, ਗਊਸ਼ਾਲਾ ਚੌਕ, ਭਵਾਨੀਗੜ੍ਹ, Ph. 01672-73108.
**ਸਕੱਤਰ** : ਓਮ ਪ੍ਰਕਾਸ਼, $^{C}/_{O}$ ਕੈਪੀ: ਆਈਸ ਫੈਕਟਰੀ, ਢਡਿਆ ਪੱਤੀ, ਭਵਾਨੀਗੜ੍ਹ।



ਕੇਸ ਰਿਪੋਰਟ :

# ਜਦੋਂ ਭੂਤ ਨੇ ਸ਼ਰਤਾਂ ਰੱਖੀਆਂ

*ਸੁਖਦੇਵ ਸਿੰਘ ਫਗਵਾੜਾ*

ਕੁਝ ਸਮਾਂ ਪਹਿਲਾਂ ਫਗਵਾੜਾ ਇਕਾਈ ਕੋਲ ਇੱਕ ਗਰੀਬ ਕਿਸਾਨ ਦੇ ਘਰ ਅੱਗਾਂ ਲੱਗਣ, ਕੱਪੜੇ ਪਾਟਣ, ਚਿੱਠੀਆਂ ਡਿੱਗਣ, ਟੂਣੇ ਡਿੱਗਣ ਦਾ ਕੇਸ ਆਇਆ। ਇਸ ਕੇਸ ਨੂੰ ਹੱਲ ਕਰਨ ਲਈ ਪੜਤਾਲੀਆ ਟੀਮ ਵਿੱਚ ਮਾਸਟਰ ਸੁਖਦੇਵ ਸਿੰਘ, ਸੁਰਿੰਦਰਪਾਲ, ਨਿਰੰਜਨ ਲਵਨੀ, ਜਸਵਿੰਦਰ ਸਿੰਘ ਪਟਵਾਰੀ ਆਦਿ ਮੈਂਬਰ ਸਨ। ਸਬੰਧਿਤ ਪੀੜਤ ਪਰਿਵਾਰ ਦੇ ਪੰਜ ਮੈਂਬਰ ਸਨ। ਪਰਿਵਾਰ ਦਾ ਮੁਖੀ ਵਿਦੇਸ਼ ਤੋਂ ਆਇਆ ਸੀ ਪਰ ਇਸ ਪਰਿਵਾਰ ਕੋਲ ਨਾਂਮਾਤਰ ਜ਼ਮੀਨ ਹੈ। ਅਸੀਂ ਆਪਣੀ ਵਿਧੀ ਅਨੁਸਾਰ ਪਰਿਵਾਰ ਦੇ ਮੈਂਬਰਾਂ ਨਾਲ ਅਲੱਗ-ਅਲੱਗ ਗੱਲਬਾਤ ਕੀਤੀ। ਘਰ ਦੇ ਮੈਂਬਰਾਂ ਨੇ ਦੱਸਿਆ ਕਿ 'ਭੂਤ' ਵਲੋਂ ਕਦੀ ਕੱਪੜਿਆਂ ਨੂੰ ਅੱਗ ਲੱਗ ਜਾਂਦੀ ਹੈ, ਕਦੀ ਟੂਣੇ ਡਿਗਦੇ ਹਨ, ਕਦੀ ਚਿੱਠੀਆਂ ਆਉਂਦੀਆਂ ਹਨ ਜਿਸ ਵਿੱਚ ਵੰਨ-ਸੁਵੰਨੀਆਂ ਮੰਗਾਂ ਹੁੰਦੀਆਂ ਹਨ, ਕਦੀ ਕੱਪੜੇ ਕੱਟੇ ਜਾਂਦੇ ਹਨ ਅਤੇ ਕਦੀ ਸਾਰੇ ਪਰਿਵਾਰ ਦੀ ਵੱਡੀ ਕੁੜੀ ਸਿੰਮੀ ਸਿਰ 'ਭੂਤ' ਆ ਜਾਂਦਾ ਹੈ। ਫਿਰ ਕੁੜੀ ਕਈ-ਕਈ ਦਿਨ ਬਿਮਾਰ ਰਹਿੰਦੀ ਹੈ। ਇਨ੍ਹਾਂ ਘਟਨਾਵਾਂ ਕਾਰਨ ਸਾਰਾ ਪਰਿਵਾਰ ਡਰਿਆ ਅਤੇ ਘਬਰਾਇਆ ਹੋਇਆ ਸੀ। ਕਈ ਸਾਧਾਂ, ਚੇਲਿਆਂ ਕੋਲੋਂ ਘਰ ਦਾ ਇਲਾਜ ਕਰਵਾਇਆ ਗਿਆ ਪਰ ਇਹ ਘਟਨਾਵਾਂ ਘਟਣ ਦੀ ਬਜਾਏ ਵਧਦੀਆਂ ਹੀ ਗਈਆਂ। ਪਰਿਵਾਰ ਅਨੁਸਾਰ ਸਾਧਾਂ ਵੱਲੋਂ ਇਲਾਜ ਲਈ ਕਾਫ਼ੀ ਰਕਮ ਖਰਚ ਕਰਵਾਈ ਗਈ। ਜਦੋਂ ਕਿਸੇ ਵੀ 'ਬਾਬੇ' ਕੋਲੋਂ ਅਰਾਮ ਨਾ ਆਇਆ ਤਾਂ ਪਿੰਡ ਦੇ ਹੀ ਇੱਕ ਵਿਅਕਤੀ ਵੱਲੋਂ ਜੋ ਤਰਕਸ਼ੀਲ ਸੁਸਾਇਟੀ ਦਾ ਹਮਦਰਦ ਸੀ, ਨੇ ਸਬੰਧਿਤ ਪਰਿਵਾਰ ਮੁਖੀ ਨੂੰ ਨਾਲ ਲੈ ਕੇ ਸਾਡੇ ਕੋਲ ਪਹੁੰਚ ਕੀਤੀ। ਕਾਫ਼ੀ ਪੁਛਗਿਛ ਤੋਂ ਬਾਅਦ ਦੋਸ਼ੀ 'ਭੂਤ' ਪਕੜਿਆ ਗਿਆ। ਪਰ 'ਭੂਤ' ਐਨਾ ਚਲਾਕ ਸੀ ਕਿ ਮੂੰਹ ਵਿਚੋਂ ਇੱਕ ਵੀ ਸ਼ਬਦ ਨਹੀਂ ਬੋਲ ਰਿਹਾ ਸੀ। ਸਾਡੇ ਵੱਲੋਂ ਵਿਸ਼ਵਾਸ ਦਿਵਾਉਣ 'ਤੇ 'ਭੂਤ' ਵੱਲੋਂ ਇਹ ਸ਼ਰਤ ਰੱਖੀ ਗਈ ਕਿ ਜੇਕਰ ਤੁਸੀਂ ਮੇਰਾ ਮਸਲਾ ਹੱਲ ਕਰੋਗੇ ਤਾਂ ਹੀ ਮੈਂ ਤੁਹਾਨੂੰ ਆਪਣੀ ਗੱਲ ਦੱਸਾਂਗਾ। ਸਾਡੇ ਵੱਲੋਂ ਪੂਰਨ ਭਰੋਸਾ ਦੇਣ ਤੇ ਕਿ ਅਸੀਂ ਤੁਹਾਡੇ ਮਸਲੇ ਨੂੰ ਜੇਕਰ ਹੱਲ ਕਰਨ ਵਾਲਾ ਹੋਇਆ ਜਾਂ ਸਮਾਜਿਕ ਹਾਲਤਾਂ ਦੇ ਅਨੁਕੂਲ ਹੋਇਆ ਤਾਂ ਹਰ ਹਾਲਤ ਵਿੱਚ ਹੱਲ ਕਰਕੇ ਜਾਵਾਂਗੇ। ਅਖੀਰ ਵਿੱਚ ਦੋਸ਼ੀ 'ਭੂਤ' ਨੇ ਸਿਰਫ਼ ਇੱਕ ਕਾਗਜ਼ ਦੇ ਟੁਕੜੇ ਤੇ ਆਪਣੀ ਮੰਗ ਲਿਖ ਕੇ ਮੈਨੂੰ ਦੇ ਦਿੱਤੀ। ਇਸ ਵਿੱਚ 'ਭੂਤ' ਵੱਲੋਂ ਕਿਸੇ ਡੇਰੇ ਦੇ ਬਾਬੇ ਨਾਲ ਰਹਿਣ ਦੀ ਇੱਛਾ ਜ਼ਾਹਰ ਕੀਤੀ ਗਈ ਸੀ। ਅਸੀਂ ਉਸ ਨੂੰ ਸਬੰਧਿਤ ਬਾਬੇ ਨਾਲ ਵਿਆਹ ਸਬੰਧੀ ਬਾਬੇ ਕੋਲੋਂ ਰਜ਼ਾਮੰਦੀ ਬਾਰੇ ਪੁੱਛਿਆ ਤਾਂ ਉਸ ਨੇ ਸਾਡੇ ਕੋਲੋਂ ਦੋ ਦਿਨ ਦਾ ਸਮਾਂ ਮੰਗਿਆ ਜਿਹੜਾ ਕਿ ਅਸੀਂ ਉਸ ਨੂੰ ਦੇ ਦਿੱਤਾ। ਸਬੰਧਿਤ ਦਿਨ 'ਤੇ ਅਸੀਂ ਫਿਰ ਉਨ੍ਹਾਂ ਦੇ ਘਰ ਗਏ ਅਤੇ 'ਭੂਤ' ਨਾਲ ਗੱਲਬਾਤ ਕੀਤੀ। ਉਸਨੇ ਦੱਸਿਆ ਕਿ ਬਾਬੇ ਨੇ ਵਿਆਹ ਲਈ ਰਜ਼ਾਮੰਦੀ ਨਹੀਂ ਦਿੱਤੀ ਪਰ ਦੋਸ਼ੀ ਵੱਲੋਂ ਵਾਰ ਵਾਰ ਇਹ ਮੰਗ ਕੀਤੀ ਗਈ ਕਿ ਮੈਨੂੰ ਉਥੇ ਜਾਣ ਦਿੱਤਾ ਜਾਵੇ ਪਰ ਅਸੀਂ 'ਭੂਤ' ਦੇ ਇਸ ਕਦਮ ਨੂੰ ਸਮਾਜ ਵਿਰੋਧੀ ਸਮਝ ਕੇ ਉਸ ਦੀ ਮੰਗ ਠੁਕਰਾ ਦਿੱਤੀ।

ਆਉਣ ਤੋਂ ਪਹਿਲਾਂ ਅਸੀਂ ਪਰਿਵਾਰ ਦੇ ਮੈਂਬਰਾਂ ਨੂੰ ਇਕੱਠੇ ਕਰ ਕੇ ਕਿਹਾ ਕਿ ਤੁਹਾਡੇ ਘਰ ਵਿੱਚ ਕੋਈ ਮਾੜੀ ਘਟਨਾ ਨਹੀਂ ਘਟੇਗੀ। ਜੇਕਰ ਘਟੇਗੀ ਤਾਂ ਸਾਨੂੰ ਬੁਲਾ ਲੈਣਾ। ਫਿਰ ਅਸੀਂ ਤੁਹਾਨੂੰ ਸਾਰੇ ਪਿੰਡ ਦਾ ਇਕੱਠ ਕਰਕੇ 'ਭੂਤ' ਦਿਖਾਵਾਂਗੇ ਅਤੇ ਜਿਸ ਨੇ ਭੂਤ ਭੇਜਿਆ ਉਹ ਵੀ ਦਿਖਾਵਾਂਗੇ ਪਰ ਅੱਜ ਤੱਕ ਉਨ੍ਹਾਂ ਦੇ ਘਰ ਵਿੱਚ ਕੋਈ ਘਟਨਾ ਨਹੀਂ ਵਾਪਰੀ। ਹੁਣ ਸਾਰਾ ਪਰਿਵਾਰ ਬਹੁਤ ਖੁਸ਼ ਹੈ। ਸੁਸਾਇਟੀ ਦੇ ਇਸ ਕੰਮ ਦੀ ਉਸ ਇਲਾਕੇ ਵਿੱਚ ਬਹੁਤ ਸ਼ਲਾਘਾ ਕੀਤੀ ਜਾ ਰਹੀ ਹੈ।

ਕਾਵਿ ਵਿਅੰਗ

## ਦੁਖ ਭੰਜਨ ਰੱਬ ਦਾ ਨਾਮ ਜੀ

ਨਾਮ ਰੱਬ ਦਾ ਲਏ ਜੇ ਦੁੱਖ ਮਿਟਦੇ,
ਕਾਹਨੂੰ ਵਰਤਦੇ ਵੈਦ, ਦਵਾਈਆਂ ਨੂੰ।
ਧਰਮ ਸਥਾਨੀ ਦੋਏਂ ਟੈਮ ਹੀ ਭਜਨ ਚੱਲੇ,
ਕੋਈ ਠੱਲ੍ਹ ਨਾ ਆਫ਼ਤਾਂ ਆਈਆਂ ਨੂੰ।
ਪੁਜਾਰੀ ਮੰਦਰ ਦੇ ਨੂੰ ਨਾ ਕਦੀ ਤਾਪ ਚੜ੍ਹੇ,
ਹੋਵੇ ਗਠੀਆ ਨਾ ਗੁਰੂ ਘਰ ਭਾਈਆਂ ਨੂੰ।
ਨਾਸਤਕ ਵਾਂਗ ਨਾ ਦੁੱਖ ਤਕਲੀਫ਼ ਆਵੇ,
ਪਾਦਰੀ ਚਰਚ ਦੇ ਵੱਡੇ ਇਸਾਈਆਂ ਨੂੰ

**- ਸੇਵਕ ਸਿੰਘ ਸ਼ਮੀਰੀਆ**



ਕੇਸ ਰਿਪੋਰਟ : ਮਾ. ਮੁਕੰਦ ਸਿੰਘ

## ਖਾਲਿਆ ਓ ਕਾਲੇ ਨਾਗ ਨੇ, ਹਟਾਓ ਤਰਕਸ਼ੀਲੋ
## ਸੱਪ ਪਿੱਛੇ ਭੱਜਿਆ ਆਵੇ, ਤੁਸੀਂ ਨਾਲ ਤਰਕ ਦੇ ਕੀਲੋ

ਗੱਲ ਪਿੰਡ ਔਢਾਂ ਨੇੜੇ ਕਾਲਿਆਂ ਵਾਲੀ ਦੀ ਹੈ। ਨੌਜਵਾਨ ਹਰਦੇਵ ਸਿੰਘ, ਸਾਬਕਾ ਸਰਪੰਚ ਪਟੇਲ ਸਿੰਘ ਦਾ ਭਰਾ ਹੈ। ਤਿੰਨ ਮਹੀਨੇ ਪਹਿਲਾਂ ਇਹ ਆਪਣੇ ਕੰਮ ਕਰਨ ਗਿਆ ਤਾਂ ਇਸ ਨੂੰ ਸੱਪ ਮਿਲ ਗਿਆ। ਉਸ ਨੇ ਉਹ ਸੱਪ ਮਾਰ ਦਿੱਤਾ। ਘਰ ਆਕੇ ਜਦੋਂ ਇਹ ਸੱਪ ਮਾਰਨ ਵਾਲੀ ਗੱਲ ਘਰੇ ਕੀਤੀ ਤਾਂ ਸਾਰੇ ਪ੍ਰਵਾਰ ਤੇ ਆਂਢ ਗੁਆਂਢ ਨੇ ਆਪਣੀ ਰੂੜੀਵਾਦੀ ਅਤੇ ਅੰਧਵਿਸ਼ਵਾਸੀ ਸੋਚ ਮੁਤਾਬਕ ਕਹਿਣਾ ਸ਼ੁਰੂ ਕਰ ਦਿੱਤਾ ਕਿ ਬਾਬੇ (ਸੱਪ) ਨੂੰ ਮਾਰਨਾ ਨਹੀਂ ਚਾਹੀਦਾ ਸੀ, ਇਹ ਤੈਥੋਂ ਬਦਲਾ ਲੈ ਸਕਦਾ ਹੈ। ਪਿੰਡ ਵਿੱਚ ਗੁੱਗੇ ਪੀਰ ਦੀ ਮਟੀ ਤੇ ਗੁੱਗੇ ਪੀਰ ਦੇ ਭਗਤ ਹੋਣ ਕਰਕੇ ਅਜਿਹਾ ਪ੍ਰਚਾਰ ਆਮ ਹੀ ਲੋਕ ਕਰਦੇ ਰਹਿੰਦੇ ਕਿ ਸੱਪਣੀ ਬਦਲਾ ਲਵੇਗੀ ਜਾਂ ਸਾਡੀਆਂ ਫਿਲਮਾਂ ਤੇ ਮੀਡੀਆ ਸੱਪਾਂ ਦੀਆਂ ਕਰਾਮਾਤਾਂ ਬਾਰੇ ਪ੍ਰਚਾਰ ਕਰਦਾ ਰਹਿੰਦਾ ਹੈ ਕਿ ਜੇਕਰ ਸੱਪ ਨਾ ਮਾਰੀਏ ਦੁੱਧ ਦਾ ਛਿੱਟਾ ਦਿੰਦੇ ਰਹੀਏ ਤਾਂ ਸੱਪ ਦਿਖਾਈ ਨਹੀਂ ਦਿੰਦਾ। ਅਜਿਹੇ ਪ੍ਰਚਾਰ ਸਦਕਾ ਹੀ ਹਰਦੇਵ ਸਿੰਘ ਦੇ ਮਨ ਵਿੱਚ ਵਹਿਮ ਹੋ ਗਿਆ ਅਤੇ ਦੂਸਰੇ ਦਿਨ ਜਦੋਂ ਫਿਰ ਖੇਤ ਕੰਮ ਕਰਨ ਗਿਆ ਤਾਂ ਉਸ ਨੂੰ ਹੋਰ ਸੱਪ ਟੱਕਰ ਗਿਆ। ਇਸ ਦੇ ਕਈ ਕਾਰਨ ਹੋ ਸਕਦੇ ਹਨ-ਸੱਪ ਜਦੋਂ ਖਤਰਾ ਮਹਿਸੂਸ ਕਰਦਾ ਹੈ ਤਾਂ ਆਪਣੇ ਸਰੀਰ 'ਚੋਂ ਇੱਕ ਗੰਧ ਛਡਦਾ ਹੈ ਜਾਂ ਬਾਈਚਾਂਸ ਸੱਪ ਮਿਲ ਸਕਦਾ ਹੈ ਜਾਂ ਜੋੜਾ ਰਹਿੰਦਾ ਹੋਵੇ।

ਉਸਨੇ ਸੱਪ ਦੇਖਣ ਸਾਰ ਘਰ ਵੱਲ ਸ਼ੂਟ ਵੱਟ ਲਈ ਕਿ ਸੱਪ ਬਦਲਾ ਲੈਣ ਆ ਗਿਆ ਹੈ। ਉਹ ਘਰ ਆ ਕੇ ਮੰਜੇ ਤੇ ਡਿੱਗ ਪਿਆ। ਕਿਸੇ ਨਾਲ ਗੱਲ ਕਰਨੋਂ ਤੇ ਬਾਹਰ ਜਾਣੋਂ ਹਟ ਗਿਆ। ਜਿਸ ਤਰ੍ਹਾਂ ਕਿ ਅੰਧ-ਵਿਸ਼ਵਾਸੀ ਲੋਕਾਂ ਦਾ ਅਜਿਹੇ ਮੌਕੇ ਵਤੀਰਾ ਹੁੰਦਾ ਹੈ, ਉਹ ਬਾਬਿਆਂ ਵੱਲ ਭੱਜੇ, ਗੁੱਗੇ ਪੀਰ ਦੇ ਭਗਤਾਂ ਨੂੰ ਸੱਦਕੇ ਝਾੜ ਫੂਕ ਤੇ ਤਵੀਤ ਵਗੈਰਾ ਕਰਵਾਇਆ, ਹੋਰ ਵੀ ਸਾਧਾਂ, ਚੇਲਿਆਂ ਕੋਲ ਗਏ ਅਤੇ ਉਸ ਨੂੰ ਪੱਕਾ ਮਾਨਿਸਕ ਰੋਗੀ ਬਣਾ ਦਿੱਤਾ। ਉਪ ਸਰਪੰਚ ਪਟੇਲ ਸਿੰਘ, ਤਰਕਸ਼ੀਲ ਸੁਸਾਇਟੀ ਇਕਾਈ ਕਾਲਿਆਂਵਾਲੀ ਦੇ ਹਮਦਰਦ ਸਾਥੀ ਵਿਨੋਦ ਸਤਦੇਵ ਦੀ ਦੁਕਾਨ 'ਚਮਨ ਮੈਡੀਕਲ ਹਾਲ' ਤੇ ਦਵਾਈ ਲੈਣ ਆਇਆ ਅਤੇ ਆਪਣੀ ਸੱਪ ਵਾਲੀ ਕਹਾਣੀ ਬਾਰੇ ਦੱਸਿਆ। ਉਨ੍ਹਾਂ ਸਲਾਹ ਦਿੱਤੀ ਕਿ ਤੁਸੀਂ ਤਰਕਸ਼ੀਲਾਂ ਨਾਲ ਸੰਪਰਕ ਕਰੋ ਤੇ ਉਹ ਹਰਦੇਵ ਸਿੰਘ ਨੂੰ ਸਾਡੇ ਦਫ਼ਤਰ ਵਿੱਚ ਲਿਆਏ।

ਸਾਡੇ ਮਾਨਸਿਕ ਕੈਂਪ ਵਿੱਚ ਹਰਦੇਵ ਸਿੰਘ ਨੂੰ ਲਿਆਂਦੇ ਜਾਣ ਅਤੇ ਉਸਦੀ ਸਾਰੀ ਜਾਂਚ ਪੜਤਾਲ ਤੋਂ ਪਤਾ ਲੱਗਿਆ ਕਿ ਇਸ ਨੂੰ ਸਾਡੇ ਬਾਬੇ, ਚੇਲਿਆਂ ਨੇ ਮਾਨਸਿਕ ਰੋਗੀ ਬਣਾ ਦਿੱਤਾ ਹੈ।

ਉਸ ਨੂੰ ਸਾਥੀ ਹਰਦੇਵ ਸਿੰਘ ਅਗਰੋਹੀਆ ਨੇ ਸੰਮੋਹਕ ਨੀਂਦ ਵਿੱਚ ਲਿਆ ਕੇ ਉਸ ਦੇ ਮਨ ਵਿੱਚੋਂ ਸੱਪ ਦੇ ਬਦਲਾ ਲੈਣ ਜਾਂ ਹੋਰ ਅਜਿਹੇ ਵਹਿਮ ਮਨ ਵਿੱਚੋਂ ਕੱਢ ਦਿੱਤੇ ਸਾਡੇ ਮਾਨਸਿਕ ਰੋਗ-ਨਿਵਾਰਨ ਕੇਂਦਰ ਵਿੱਚ ਕੁਝ ਦਿਨ ਆਉਣ 'ਤੇ ਉਹ ਬਿਲਕੁਲ ਠੀਕ ਹੋ ਗਿਆ।

ਹੁਣ ਉਹ ਪਹਿਲਾਂ ਦੀ ਤਰ੍ਹਾਂ ਹੀ ਖੇਤੀ ਦਾ ਕੰਮ ਕਰਦਾ ਹੈ। ਉਸ ਨੂੰ ਕੁਝ ਤਰਕਸ਼ੀਲ ਸਾਹਿਤ ਵੀ ਪੜ੍ਹਨ ਨੂੰ ਦਿੱਤਾ ਗਿਆ।

ਸੋ ਤਰਕਸ਼ੀਲਾਂ ਨੇ ਇੱਕ ਨੌਜਵਾਨ ਜਿਸਦੇ ਛੋਟੇ-ਛੋਟੇ ਬੱਚੇ ਹਨ ਨੂੰ ਗੁੱਗੇ ਪੀਰ ਦੇ ਭਗਤਾਂ, ਚੇਲਿਆਂ ਵੱਲੋਂ ਪੱਕਾ ਮਾਨਸਿਕ ਰੋਗੀ ਹੋਣ ਤੋਂ ਬਚਾ ਲਿਆ।

### ਸਾਧ ਦੀ ਚਲਾਕੀ

ਜਿਉਂ ਹੀ ਗੜਵੀ ਟੱਪਣ ਲੱਗੀ ਘਰ ਦੇ ਸਾਰੇ ਮੈਂਬਰ ਹੈਰਾਨ ਹੋ ਗਏ। ਬਾਬਾ ਜਦੋਂ ਗੜਵੀ ਅੱਗ ਦੇ ਨੇੜੇ ਕਰਦਾ, ਗੜਵੀ ਟੱਪਣ ਲੱਗ ਜਾਂਦੀ ਤੇ ਕਹਿੰਦਾ ਜੇ ਭਾਈ ਐਤਕੀ ਕਿਸੇ ਨੇ ਨਾ ਦੱਸਿਆ ਕਿ ਗਹਿਣੇ ਕਿਸ ਨੇ ਚੱਕੇ ਹਨ ਤਾਂ ਇਹ ਉਸਦੇ ਮੱਥੇ ਵਿੱਚ ਵੱਜੂ। ਫੇਰ ਬਾਬਾ ਗੜਵੀ ਨੂੰ ਅੱਗ ਦੇ ਹੋਰ ਨੇੜੇ ਕਰਕੇ ਆਪ ਉਠ ਖਲੋਤਾ ਤੇ ਗੜਵੀ ਹੋਰ ਵੀ ਜੋਰ ਜੋਰ ਦੀ ਟੱਪਣ ਲੱਗ ਗਈ। ਅਚਾਨਕ ਹੀ ਇੱਕ ਨੂੰਹ ਨੇ ਆਪਣੀ ਸੱਸ ਦੀ ਬਾਂਹ ਫੜ ਲਈ ਤੇ ਅੰਦਰ ਲੈ ਗਈ, ਸਾਰਾ ਕੁਝ ਮੰਨ ਗਈ। ਬਾਬੇ ਨੇ ਗੜਵੀ ਥੈਲੇ ਵਿੱਚ ਪਾ ਲਈ।

**ਗੜਵੀ ਟੱਪਣ ਦਾ ਕਾਰਣ** : ਗੜਵੀ ਵਿੱਚ ਇੱਕ ਡੱਡੂ ਪਾਇਆ ਹੋਇਆ ਸੀ, ਉਪਰੋਂ ਕੱਪੜਾ ਬੰਨ੍ਹਿਆ ਹੋਇਆ ਸੀ। ਇਸ ਕਰਕੇ ਜਦੋਂ ਡੱਡੂ ਨੂੰ ਸੇਕ ਲਗਦਾ ਤਾਂ ਉਹ ਟਪਦਾ ਸੀ ਇਸ ਕਰਕੇ ਗੜਵੀ ਵੀ ਟਪਦੀ ਸੀ।

**ਉਸ ਘਰ ਵਿੱਚ ਬਾਬਾ ਲਿਆਉਣ ਦਾ ਕਾਰਨ** : ਉਹਨਾਂ ਦੇ ਚਾਰ ਮੁੰਡੇ ਵਿਆਹੇ ਹੋਏ ਸਨ। ਇੱਕ ਦਿਨ ਅਚਾਨਕ ਉਹਨਾਂ ਦੇ ਸਾਰੇ ਗਹਿਣੇ ਚੋਰੀ ਹੋ ਗਏ ਸਨ। ਇਸ ਕਰਕੇ ਉਹਨਾਂ ਨੇ ਮੇਰੇ ਦੋਸਤ ਨੂੰ ਸਾਧ ਨੂੰ ਲਿਆਉਣ ਲਈ ਕਿਹਾ ਸੀ। ਉਹ ਸਾਧ ਵੀ ਮੇਰੇ ਦੋਸਤ ਦਾ ਦੋਸਤ ਸੀ। ਉਸ ਨੇ ਰਸਤੇ ਵਿੱਚ ਗੜਵੀ ਵਿੱਚ ਡੱਡੂ ਪਾ ਲਿਆ ਸੀ।

ਵੇਖਿਆ ਦੋਸਤੋ ਸਾਧ ਦੀ ਚਲਾਕੀ !

*-ਇੰਦਰਜੀਤ ਸਿੰਘ ਕਲਕੱਤਾ*



## ਤੁਹਾਡੇ ਹੁੰਗਾਰੇ

✉ ਮੈਂ ਤੀਸਰੀ ਕਲਾਸ ਵਿੱਚ ਪੜ੍ਹਦੀ ਹਾਂ। ਮੈਨੂੰ ਤੁਹਾਡਾ ਰਸਾਲਾ ਬਹੁਤ ਚੰਗਾ ਲਗਦਾ ਹੈ। ਮਈ-ਜੂਨ ਅੰਕ ਵਿੱਚ ਛਪੀ ਮੁੱਖ ਕਵਿਤਾ 'ਲੱਜ ਤੁਹਾਨੂੰ ਨਹੀਂ' ਮੈਂ ਸਕੂਲ ਦੀ ਬਾਲ ਸਭਾ ਵਿੱਚ ਸੁਣਾਈ। ਜਿਸਨੂੰ ਸੁਣਕੇ ਸਾਡੇ ਅਧਿਆਪਕ ਅਤੇ ਬੱਚੇ ਬਹੁਤ ਖੁਸ਼ ਹੋਏ। ਇਸ ਤਰ੍ਹਾਂ ਦੇ ਗੀਤ-ਕਵਿਤਾਵਾਂ ਜਰੂਰ ਛਾਪਿਆ ਕਰੋ।

***ਜਸਪ੍ਰੀਤ ਕੌਰ, ਮੋਗਾ।***

✉ ਮਈ-ਜੂਨ ਅੰਕ ਵਿੱਚ ਮੁਲਾਕਾਤ, ਮਈ ਦਿਵਸ, ਕਲੋਨ, 'ਮਜ਼ਹਬ ਹੀ ਸਿਖਾਉਂਦੇ ਆਪਸ ਵਿੱਚ ਵੈਰ ਰੱਖਣਾ' ਮਹੱਤਵਪੂਰਨ ਰਚਨਾਵਾਂ ਸਨ। ਮੈਗਜ਼ੀਨ ਦਾ ਸਮੁੱਚਾ ਮੈਟਰ ਸੁਸਾਇਟੀ ਦੀ ਵਿਚਾਰਧਾਰਾ ਅਤੇ ਗੁਣਾਤਮਕ ਪੱਖੋਂ ਮਿਆਰੀ, ਪਾਠਕਾਂ ਦਾ ਘੇਰਾ ਵਧਾਉਣ ਵਾਲਾ ਅਤੇ ਸੋਚ ਨੂੰ ਨਿਖਾਰਨ ਵਾਲਾ ਹੈ। ਇਸ ਲਈ ਸਮੁੱਚਾ ਸੰਪਾਦਕੀ ਬੋਰਡ ਵਧਾਈ ਦਾ ਹੱਕਦਾਰ ਹੈ।

***ਮਨੀਸ਼ ਗੁਪਤਾ, ਰਾਮਪੁਰਾ ਫੂਲ।***

✉ ਮੈਂ ਰਾਜਸਥਾਨ ਦੇ ਹਨੂੰਮਾਨਗੜ੍ਹ ਜ਼ਿਲ੍ਹੇ ਦਾ ਰਹਿਣ ਵਾਲਾ ਹਾਂ। ਮੈਨੂੰ ਪੰਜਾਬੀ ਪੜ੍ਹਨੀ ਲਿਖਣੀ ਨਹੀਂ ਆਉਂਦੀ ਪਰ 'ਤਰਕਸ਼ੀਲ' ਮੈਗਜ਼ੀਨ ਜੋੜ-ਜੋੜ ਕੇ ਪੜ੍ਹ ਲੈਂਦਾ ਹਾਂ। ਮੇਰਾ ਤਰਕਸ਼ੀਲ ਵਿਚਾਰਾਂ ਨਾਲ ਬਹੁਤ ਲਗਾਓ ਹੈ।

***ਰਾਜਕੁਮਾਰ, ਹਨੂੰਮਾਨਗੜ੍ਹ।***

✉ ਮੈਂ ਬਚਪਨ ਵਿੱਚ ਬਹੁਤ ਅੰਧਵਿਸ਼ਵਾਸੀ ਤੇ ਡਰਪੋਕ ਸੀ ਪਰ ਤਰਕਸ਼ੀਲ ਵਿਚਾਰਾਂ ਨੇ ਮੈਨੂੰ ਹਰ ਤਰ੍ਹਾਂ ਦੇ ਡਰ ਤੋਂ ਮੁਕਤ ਕੀਤਾ ਹੈ। ਅਸੀਂ ਸਾਰੇ ਪਰਿਵਾਰ ਦੇ ਮੈਂਬਰ ਤਰਕਸ਼ੀਲਤਾ ਦੀ ਜੋਤ ਘਰ-ਘਰ ਲਿਜਾਣ ਲਈ ਯਤਨਸ਼ੀਲ ਹਾਂ।

***ਜਿੰਦਰ ਸੰਧੂ***

✉ ਜੇ ਜਿੰਦਗੀ ਨੂੰ ਅਨੰਦਮਈ ਬਣਾਉਣ ਲਈ ਲੱਖ ਉਪਰਾਲੇ ਕੀਤੇ ਜਾਂਦੇ ਹਨ ਫਿਰ ਉਸ ਵਿੱਚ ਸਚਾਈ, ਦਾ ਇਨਕਲਾਬ ਵੀ ਪੈਦਾ ਹੋਣਾ ਚਾਹੀਦੀ ਹੈ। ਅੰਧਵਿਸ਼ਵਾਸੀ ਜਗਤ ਦੇ ਝੱਖੜ ਨੂੰ ਚੋਰ ਦੇ ਪ੍ਰਛਾਵੇਂ ਵਾਂਗ ਦੂਰ ਛੱਡ ਆਉਣ ਲਈ ਤੁਹਾਡੇ ਵਰਗੇ ਬੁੱਧੀਜੀਵੀਆਂ ਦੀਆਂ ਬਾਹਵਾਂ ਚਾਹੀਦੀਆਂ ਹਨ। ਮੈਂ ਤੁਹਾਡੀ ਵਿਚਾਰਧਾਰਾ ਦਾ ਕਾਇਲ ਹੀ ਨਹੀਂ ਸਗੋਂ ਇਸਨੂੰ ਦਿਲ ਵਿੱਚ ਸੰਭਾਲ ਕੇ ਰੱਖਿਆ ਹੋਇਆ ਹੈ ਕਿਉਂਕਿ ਤੁਹਾਡਾ ਅਦਾਰਾ ਤਰਕਹੀਣ ਭਾਵਨਾ ਦੇ ਮੂੰਹ ਤੇ ਕਠੋਰ ਚਪੇੜ ਮਾਰਨ ਲਈ ਆਪਣੀ ਡਗਰ ਵੱਲ ਵਧ ਰਿਹਾ ਹੈ।

***ਜਗਤਾਰ ਸਿੰਘ ਮੁਸਾਫ਼ਿਰ, ਲਖਨਊ (ਯੂ. ਪੀ.)***

✉ ਆਪ ਜੀ ਦਾ ਮੈਗਜ਼ੀਨ ਬਹੁਤ ਚੰਗਾ ਹੈ ਇਸ ਵਿੱਚ ਹਰ ਤਰ੍ਹਾਂ ਦੀ ਜਾਣਕਾਰੀ ਹੁੰਦੀ ਹੈ। ਸੱਪਾਂ ਬਾਰੇ ਲੇਖ ਪੜ੍ਹਕੇ ਹਰ ਤਰ੍ਹਾਂ ਦੇ ਭਰਮ ਭੁਲੇਖੇ ਦੂਰ ਹੋ ਗਏ।

***ਹਰਜੀਤ ਕੌਰ 'ਰਾਜਪੂਤ', ਵਾਂਦਰ ਡੋਡ***

✉ ਮਾਰਚ-ਅਪ੍ਰੈਲ ਅੰਕ ਵਿੱਚ ਪਿੰਡ ਮਰਖਈ ਦੇ ਹਿੰਮਤੀ ਨੌਜਵਾਨ ਦੀ ਦਲੇਰੀ ਅਤੇ ਸਚਾਈ 'ਤੇ ਖੜ੍ਹੇ ਰਹਿਣ ਲਈ ਉਸਨੂੰ ਮੁਬਾਰਕਾਂ ਭੇਜਦਾ ਹਾਂ। ਕੇਸ ਰਿਪੋਰਟ 'ਭੂਤਨੇ ਨੇ ਬੰਦੂਕ ਤੋੜਤੀ' ਤੇ 'ਤਰਕਸ਼ੀਲ ਨੇ ਅਖੌਤੀ ਬਾਬਿਆਂ ਦੀਆਂ ਗੋਡਣੀਆਂ ਲੁਆਈਆਂ' ਦਿਲਜਸਪ ਸਨ।

***ਸੰਤੋਖ ਸਿੰਘ ਗਿੱਲ, ਨੈਸਲੇ, ਮੋਗਾ***
***ਤਿਰਲੋਚਨ ਬਰਾੜ, ਲਧਾਈਕੇ, ਮੋਗਾ।***

✉ ਮਾਰਚ-ਅਪ੍ਰੈਲ ਅੰਕ ਵਿੱਚ ਦਲਬੀਰ ਸਿੰਘ ਦਾ ਲੇਖ 'ਨਗ ਵਾਲੀ ਮੁੰਦਰੀ' ਤੇ ਕਰਮ ਸਿੰਘ ਜ਼ਖਮੀ ਦੀ ਕਹਾਣੀ 'ਤੰਦਰੁਸਤੀ' ਸਲਾਹੁਣ ਯੋਗ ਸਨ। ਅਫ਼ਸੋਸ ਦੀ ਗੱਲ ਹੈ ਕਿ ਸਾਡਾ ਦੂਰਦਰਸ਼ਨ ਲੋਕਾਂ ਨੂੰ ਅੰਧਵਿਸ਼ਵਾਸਾਂ ਵਿੱਚ ਫਸਾ ਕੇ ਗੁਮਰਾਹ ਕਰ ਰਿਹਾਹੈ।

***ਜਗਦੀਸ਼, ਕੁਰੀਆਣਾ (ਤਲਵੰਡੀ ਸਾਬੋ)***

✉ ਮਾਰਚ-ਅਪ੍ਰੈਲ ਅੰਕ ਵਿੱਚ ਹਰੀਸ਼ ਮਲਹੋਤਰਾ ਦਾ ਆਰਟੀਕਲ ਵਧੀਆ ਸੀ। ਤਰਕਸ਼ੀਲਤਾ ਅਸਲ ਜਿੰਦਗੀ ਵਿੱਚ ਚੰਗੀ ਸੋਚ ਅਪਨਾਉਣ ਦਾ ਢੰਗ ਹੈ। ਅਜੋਕੇ ਨੌਜਵਾਨਾਂ ਨੂੰ ਸਹੀ ਸੇਧ ਤੇ ਨਿਰਪੱਖ ਸੋਚ ਅਪਣਾਉਣ ਲਈ ਤਰਕਸ਼ੀਲ ਬਣਨਾ ਚਾਹੀਦਾ ਹੈ

***ਕਾਮਰੇਡ ਰਛਪਾਲ ਸਿੰਘ ਜਨਾਲ, ਸੁਨਾਮ***

✉ ਮਾਰਚ-ਅਪ੍ਰੈਲ ਅੰਕ ਵਿੱਚ 'ਫਲੋਰਾਈਡ ਵਾਲੇ ਪਦਾਰਥ' ਅਤੇ 'ਭੂਤਨੇ ਨੇ ਬੰਦੂਕ ਤੋੜਤੀ' ਰਚਨਾਵਾਂ ਚੰਗੀਆਂ ਸੁਨ। ਸਾਰਾ ਮੈਟਰ ਗਿਆਨ ਭਰਪੂਰ ਸੀ।

***ਨਰੇਸ਼ ਕੁਮਾਰ ਲੂਣਾ, ਉੱਚਾ ਧਕਾਲਾ (ਗੁਰਦਾਸਪੁਰ)***
***ਅਮਰਜੀਤ ਸਿੰਘ, ਪਚਰੰਡੀ (ਰੋਪੜ)***
***ਐਸ. ਪੀ. ਸਿੰਘ, ਬੀਰ ਖੁਰਦ (ਮਾਨਸਾ)***

✉ ਮਈ-ਜੂਨ ਅੰਕ ਵਿੱਚ ਸੰਪਾਦਕੀ, ਡਾ. ਚਰਨਦਾਸ ਸਿੱਧੂ ਨਾਲ ਮੁਲਾਕਾਤ ਪ੍ਰਭਾਵਸ਼ਾਲੀ ਸਨ। ਸੰਰਗਰਮੀਆਂ ਵਾਲਾ ਕਾਲਮ ਵਧੀਆ ਢੰਗ ਨਾਲ ਪੇਸ਼ ਕੀਤਾ ਗਿਆ।

***ਸੋਢੀ ਸਿੰਘ ਵਿਰਦੀ, ਸ਼ਾਹਕੋਟ***
***ਲਖਵਿੰਦਰ ਪਾਲ, ਧੂਰੀ***
***ਮਨਜੀਤ ਸਿੰਘ ਲੰਗੇਰੀ, ਨਵਾਂ ਸ਼ਹਿਰ***

✉ ਮਈ-ਜੂਨ ਅੰਕ ਵਿੱਚ ਰਾਜਪਾਲ ਸਿੰਘ ਦਾ ਲੇਖ 'ਕੀ ਮਨੁੱਖ ਵੀ ਹੁਣ ਫੈਕਟਰੀਆਂ ਵਿੱਚ ਬਣਨਗੇ', ਰਾਜਿੰਦਰਜੀਤ ਦਾ 'ਤੰਬਾਕੂਨੋਸ਼ੀ' ਅਤੇ ਰਾਮ ਸਵਰਨ ਦਾ 'ਫੋਟੋ ਵਿੱਚੋਂ ਰਾਖ ਪੈਦਾ ਕਰਨ' ਬਾਰੇ ਲੇਖ ਜਾਣਕਾਰੀ ਭਰਪੂਰ ਸਨ। ਬੱਚਿਆਂ ਦਾ ਮੁਕਾਬਲਾ ਸ਼ੁਰੂ ਕਰਕੇ ਚੰਗਾ ਕੰਮ ਕੀਤਾ ਹੈ।

***ਕੌਰਜੀਤ ਸਿੰਘ, ਅਜਨਾਲਾ***

✉ ਤਰਕਸ਼ੀਲ ਮੈਗਜ਼ੀਨ ਸ਼ਲਾਘਾਯੋਗ ਕੰਮ ਕਰ ਰਿਹਾ ਹੈ। ਮਈ-ਜੂਨ ਅੰਕ ਵਿੱਚ ਸਾਰੀਆਂ ਰਚਨਾਵਾਂ ਜਾਣਕਾਰੀ ਭਰਪੂਰ ਸਨ। ਤਰਕਸ਼ੀਲ ਅਦਾਰਾ ਸਮਾਜ ਨੂੰ ਉਸਾਰੂ ਲੀਹਾਂ ਤੇ ਤੋਰਨ ਲਈ ਜਿਹੜੇ ਯਤਨ ਕਰ ਰਿਹਾ ਹੈ, ਅਵੱਸ਼ ਸਫ਼ਲ ਹੋਣਗੇ।

***ਪਵਨਦੀਪ ਕੌਰ, ਕਮਾਲਪੁਰਾ (ਲੁਧਿਆਣਾ)***

✉ ਮਈ-ਜੂਨ ਅੰਕ ਵਿੱਚ 'ਕੀ ਮਨੁੱਖ ਵੀ ਹੁਣ ਫੈਕਟਰੀਆਂ ਵਿੱਚ ਬਣਨਗੇ' ਤੇ ਨਸ਼ਾਬੰਦੀ ਬਾਰੇ ਲੇਖ ਬਹੁਤ ਪਸੰਦ ਆਏ। ਬੱਚਿਆਂ ਲਈ ਨਵਾਂ ਕਾਲਮ ਸ਼ੁਰੂ ਕਰ ਕੇ ਚੰਗਾ ਕੰਮ ਕੀਤਾ ਹੈ। ਨੌਜਵਾਨਾਂ ਨੂੰ ਨਸ਼ਿਆਂ ਅਤੇ ਸੈਕਸ ਸਮੱਸਿਆਵਾਂ ਬਾਰੇ ਸੁਚੇਤ ਕਰਨ ਲਈ ਵੀ ਜਾਣਕਾਰੀ ਦਿਆ ਕਰੋ।

***ਜਸਵੀਰ ਸਿੰਘ ਸੀਰਾਂ ਅਤੇ ਦਲਵਿੰਦਰ, ਸਿੰਘਪੁਰਾ***
***ਬਲਵੀਰ ਸਿੰਘ, ਸੰਗਤ ਮੰਡੀ. (ਬਠਿੰਡਾ)***

✉ ਮਈ-ਜੂਨ ਅੰਕ ਵਿੱਚ ਬੌਧਿਕ ਵਿਕਾਸ ਬਾਰੇ, ਅਵਤਾਰ ਗੋਂਦਾਰਾ ਦਾ ਬਹਿਸ਼ਤੀ ਦਰਵਾਜ਼ਾ ਅਤੇ ਮਨੁੱਖਾਂ ਦੇ ਫੈਕਟਰੀਆਂ ਵਿੱਚ ਬਣਨ ਬਾਰੇ ਲੇਖ ਪਸੰਦ ਆਏ। ਚਰਨਦਾਸ ਸਿੱਧੂ ਨਾਲ ਮੁਲਾਕਾਤ ਵੀ ਚੰਗੀ ਲੱਗੀ।

***ਸਤਪਾਲ ਸਿੰਘ, ਜਗਰੂਪ ਸਿੰਘ,***
***ਰੁਮਾਣਾ ਅਜੀਤ ਸਿੰਘ (ਫਰੀਦਕੋਟ)***

✉ ਮਈ-ਜੂਨ ਅੰਕ ਵਿੱਚ ਕਹਾਣੀ 'ਰੱਖਣਹਾਰ' ਤੇ 'ਚੋਰੀ' ਪਸੰਦ ਆਈਆਂ। ਖੁਸ਼ਵੰਤ ਬਰਗਾੜੀ ਦਾ ਲੇਖ ਵੀ ਸਲਾਹੁਣਯੋਗ ਸੀ।

***ਡਾ. ਸੁਖਦੇਵ ਸਿੰਘ ਅਤੇ ਪਰਮਜੀਤ,***
***ਅਰਾਈਆਂ ਕਲਾਂ (ਫਰੀਦਕੋਟ)***
***ਸੰਜੀਵ ਗਰਗ, ਘੁੱਦਾ (ਬਠਿੰਡਾ)***

✉ ਤਰਕਸ਼ੀਲ ਸਾਹਿਤ ਤੇ ਮੈਗਜ਼ੀਨ ਦਾ ਹਰ ਅੰਕ ਵਧੀਆ ਹੁੰਦਾ ਹੈ। ਮਈ-ਜੂਨ ਦਾ ਸਾਰਾ ਅੰਕ ਪਸੰਦ ਆਇਆ। ਬੱਚਿਆਂ ਵਾਲਾ ਕਾਲਮ ਸ਼ੁਰੂ ਕਰ ਕੇ ਠੀਕ ਕੀਤਾ ਹੈ।

***ਚਮਕੌਰ ਸਿੰਘ ਹੇਰਾਂ (ਲੁਧਿਆਣਾ)***
***ਸਰਬਜੀਤ, ਬਲਜੀਤ ਮਲਹੋਤਰਾ***
***ਰਾਮੇਆਣਾ (ਫਰੀਦਕੋਟ)***

## ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਵੱਲੋਂ ਜਿਲ੍ਹਾ ਅਧਿਕਾਰੀਆਂ ਨੂੰ ਮੰਗ ਪੱਤਰ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀਆਂ ਵੱਖ ਵੱਖ ਇਕਾਈਆਂ ਵੱਲੋਂ ਮਿੱਥੇ ਪ੍ਰੋਗਰਾਮ ਤਹਿਤ 3 ਜੂਨ ਨੂੰ ਵੱਖ ਵੱਖ ਜਿਲ੍ਹਿਆਂ ਦੇ ਡਿਪਟੀ ਕਮਿਸ਼ਨਰਾਂ ਨੂੰ ਵਿਗਿਆਨਕ ਵਿਚਾਰਧਾਰਾ ਦੇ ਪ੍ਰਚਾਰ ਤੇ ਪਸਾਰ ਵਿੱਚ ਸਹਿਯੋਗ ਕਰਨ ਲਈ ਮੰਗ ਪੱਤਰ ਦਿੱਤੇ ਗਏ। ਡਿਪਟੀ ਕਮਿਸ਼ਨਰਾਂ ਨੂੰ ਦਿੱਤੇ ਗਏ ਇਹਨਾਂ ਮੈਮੋਰੰਡਮਾਂ ਵਿੱਚ ਮੰਗ ਕੀਤੀ ਗਈ ਕਿ ਤਾਂਤਰਿਕਾਂ, ਜੋਤਸ਼ੀਆਂ ਅਤੇ ਗੈਬੀ ਸ਼ਕਤੀਆਂ ਦੇ ਦਾਅਵੇਦਾਰਾਂ ਦੇ ਖਿਲਾਫ਼ ਦਵਾਈਆਂ ਅਤੇ ਜਾਦੂਈ ਇਲਾਜਾਂ ਦੀ ਇਤਰਾਜ਼ਯੋਗ ਇਸ਼ਤਿਹਾਰਬਾਜ਼ੀ ਸਬੰਧੀ 1954 ਦੇ ਐਕਟ ਵਿੱਚ ਸੋਧ ਕਰਕੇ ਬਿਨਾਂ ਇਸ਼ਤਿਹਾਰਬਾਜ਼ੀ ਤੋਂ ਚੌਂਕੀਆਂ ਲਾਉਣ, ਪੁੱਛਾਂ ਦੇਣ, ਭੂਤਾਂ ਪ੍ਰੇਤ ਕੱਢਣ, ਡੇਰਿਆਂ ਵਿੱਚ ਓਪਰੀ ਕਸਰ ਦੱਸਕੇ ਸਰੀਰਕ ਅਤੇ ਮਾਨਸਿਕ ਤਸੀਹੇ ਦੇਣ ਤੇ ਰੂਹਾਂ ਬੁਲਾਉਣ ਆਦਿ ਵਾਲਿਆਂ ਨੂੰ ਵੀ ਇਸ ਐਕਟ ਅਧੀਨ ਲਿਆਂਦਾ ਜਾਵੇ। ਸੰਵਿਧਾਨ ਦੇ ਆਰਟੀਕਲ 51-A ਦੀ ਧਾਰਾ h ਰਾਹੀਂ ਵਿਗਿਆਨਕ ਵਿਚਾਰਾਂ ਨੂੰ ਫੈਲਾਉਣ ਦੇ ਮਿਲੇ ਸੰਵਿਧਾਨਕ ਕਰਤੱਵ ਨੂੰ ਨਿਭਾਉਣ ਵਿੱਚ ਪ੍ਰਸ਼ਾਸਨ ਵਲੋਂ ਬਣਦਾ ਸਹਿਯੋਗ ਦਿੱਤਾ ਜਾਵੇ। ਉੱਚੀ ਅਵਾਜ਼ ਵਿੱਚ ਵੱਜਦੇ ਸਪੀਕਰਾਂ ਤੋਂ ਪੈਦਾ ਹੁੰਦੇ ਸ਼ੋਰ ਪ੍ਰਦੂਸ਼ਣ ਨੂੰ ਰੋਕਣ ਲਈ ਧਾਰਮਿਕ/ਸਮਾਜਿਕ ਸਥਾਨਾਂ ਅਤੇ ਫੰਕਸ਼ਨਾਂ ਤੇ ਉਚੀ ਅਵਾਜ਼ ਵਿੱਚ ਵੱਜਦੇ ਲਾਊਡ ਸਪੀਕਰਾਂ ਤੇ ਪਾਬੰਦੀ ਲਾਕੇ ਇਹਨਾਂ ਦੀ ਅਵਾਜ਼ ਨੂੰ ਉਨ੍ਹਾਂ ਸਥਾਨਾਂ ਦੀ ਚਾਰਦੀਵਾਰੀ ਤੱਕ ਹੀ ਸੀਮਤ ਕੀਤਾ ਜਾਵੇ। ਮੰਗ ਪੱਤਰ ਵਿੱਚ ਮੰਗ ਕੀਤੀ ਗਈ ਕਿ ਸਰਕਾਰੀ ਅਤੇ ਗੈਰ-ਸਰਕਾਰੀ ਮੀਡੀਏ ਦੁਆਰਾ ਕੀਤੇ ਜਾਂਦੇ ਗੈਰ-ਵਿਗਿਆਨਕ ਅਤੇ ਅੰਧ-ਵਿਸ਼ਵਾਸੀ ਪ੍ਰਚਾਰ ਨੂੰ ਬੰਦ ਕੀਤਾ ਜਾਵੇ। ਸਕੂਲਾਂ ਵਿੱਚ ਕੌਮੀ ਗੀਤ ਤੋਂ ਇਲਾਵਾ ਹਰ ਤਰ੍ਹਾਂ ਦੀਆਂ ਧਾਰਮਿਕ ਪ੍ਰਾਰਥਨਾਵਾਂ ਤੇ ਪੂਰ ਪਾਬੰਦੀ ਲਾਈ ਜਾਵੇ। ਸਰਕਾਰੀ ਫਾਰਮਾਂ ਵਿੱਚੋਂ ਧਰਮ ਦਾ ਖਾਨਾ ਖਤਮ ਕੀਤਾ ਜਾਵੇ ਅਤੇ ਲਾਟਰੀਆਂ ਉਪਰ ਵੀ ਪਾਬੰਦੀ ਲਾਈ ਜਾਵੇ।

ਵੱਖ-ਵੱਖ ਇਕਾਈਆਂ ਨੇ ਜਿਲ੍ਹਿਆਂ ਦੇ ਸਦਰ ਮੁਕਾਮਾਂ ਤੇ ਇਕੱਠੇ ਹੋਕੇ ਮਾਟੋਆਂ ਅਤੇ ਬੈਨਰਾਂ ਨਾਲ ਰੋਸ ਮੁਜਾਹਰੇ ਕੀਤੇ ਅਤੇ ਇਹਨਾਂ ਮੌਕਿਆਂ ਤੇ ਹੋਏ ਇਕੱਠਾਂ ਨੂੰ ਆਗੂਆਂ ਨੇ ਸੰਬਧਨ ਕੀਤਾ। ਅੰਤ ਵਿੱਚ ਡਿਪਟੀ ਕਮਿਸ਼ਨਰਾਂ ਨੂੰ ਮੰਗ ਪੱਤਰ ਪੇਸ਼ ਕਰਕੇ ਲੋਕਾਂ ਨੂੰ ਪੈਦਾ ਹੋ ਰਹੀਆਂ ਸਮੱਸਿਆਵਾਂ ਬਾਰੇ ਜਾਣੂ ਕਰਵਾਇਆ ਗਿਆ।



## ਸ਼ੰਕਾ ਨਵਿਰਤੀ

**ਸ਼ੰਕਾ : ਕੌਮਾਂਤਰੀ ਪ੍ਰਦੇਸੀ ਦੇ ਅਪ੍ਰੈਲ ਅੰਕ ਵਿੱਚ ਸਫ਼ਾ 52 'ਤੇ ਛਪਿਆ ਹੈ ਕਿ ਅਮਰੀਕਾ ਦੀ ਮੈਡਮ ਮੈਰੀ ਕਿਸੇ ਵੀ ਵਿਅਕਤੀ ਦੇ ਵਾਲਾਂ ਨੂੰ ਛੂਹ ਕੇ ਉਸਦਾ ਭਵਿੱਖ ਦੱਸ ਦਿੰਦੀ ਹੈ। ਜਿਸਦੇ ਬਦਲੇ ਉਹ 15 ਡਾਲਰ ਚਾਰਜ ਕਰਦੀ ਹੈ। ਕੀ ਇਸ ਅੰਤਰਰਾਸ਼ਟਰੀ ਪੱਧਰ ਤੇ ਛਪਣ ਵਾਲੇ ਮੈਗਜ਼ੀਨ ਦੀ ਇਸ ਖਬਰ ਦੀ ਸਚਾਈ ਬਾਰੇ ਪਾਠਕਾਂ ਨੂੰ ਸਚਾਈ ਦੱਸੀ ਜਾਵੇ, ਕੀ ਇਹ ਸੰਭਵ ਹੈ ?**

***ਬਲਜਿੰਦਰ 'ਸੇਖਾ' ਕਾਮੇਡੀਅਨ***

**ਨਵਿਰਤੀ :** ਤਰਕਸ਼ੀਲ ਮੈਗਜ਼ੀਨ ਅਤੇ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਦਫ਼ਤਰ ਨੂੰ ਅਕਸਰ ਹੀ ਅਖਬਾਰਾਂ-ਰਸਾਲਿਆਂ ਦੀਆਂ ਕਟਿੰਗਜ਼ ਜਾਂ ਫੋਟੋਸਟੈਟ ਭੇਜਕੇ ਪਾਠਕ ਸਪਸ਼ਟੀਕਰਨ ਮੰਗਦੇ ਰਹਿੰਦੇ ਹਨ। ਅਜਿਹੀਆਂ ਬਹੁਤੀਆਂ ਖਬਰਾਂ ਜਾਂ ਰਿਪੋਰਟਾਂ ਪੰਜਾਬ ਤੋਂ ਬਾਹਰ ਬਲਕਿ ਭਾਰਤ ਤੋਂ ਵੀ ਬਾਹਰ ਵਾਪਰਦੀਆਂ ਕਥਿਤ ਤੌਰ ਤੇ ਵਾਪਰਦੀਆਂ ਰਹੱਸਮਈ ਘਟਨਾਵਾਂ ਬਾਰੇ ਹੁੰਦੀਆਂ ਹਨ। ਉਦਾਹਰਨ ਵਜੋਂ ਕਦੇ ਕਿਤੇ ਤਿੰਨ ਅੱਖਾਂ ਵਾਲੇ ਬੱਚੇ ਵੱਲੋਂ ਠੀਕ ਭਵਿੱਖਬਾਣੀ ਦੱਸਣ ਦੀ ਖਬਰ ਹੁੰਦੀ ਹੈ ਅਤੇ ਕਦੇ ਕਿਸੇ ਵਿਅਕਤੀ ਵੱਲੋਂ ਹੱਥ ਦੀ ਛੋਹ ਨਾਲ ਅਸਾਧ ਰੋਗ ਦੂਰ ਕਰਨ ਦੇ ਕ੍ਰਿਸ਼ਮੇ ਬਾਰੇ ਰਿਪੋਰਟ ਹੁੰਦੀ ਹੈ। ਇਸ ਸਬੰਧੀ ਤਰਕਸ਼ੀਲ ਸੁਸਾਇਟੀ ਪੰਜਾਬ ਆਪਣੇ ਸੂਝਵਾਨ ਪਾਠਕਾਂ ਦਾ ਧਿਆਨ ਹੇਠ ਲਿਖੇ ਨੁਕਤਿਆਂ ਵੱਲ ਦੁਆਉਣਾ ਚਾਹੁੰਦੀ ਹੈ।

1. ਕਿਸੇ ਵੀ ਅਖਬਾਰ ਰਸਾਲੇ ਵਿੱਚ ਖਬਰ ਦਾ ਛਪ ਜਾਣਾ, ਉਸਦੇ ਸੱਚੇ ਹੋਣ ਦਾ ਪ੍ਰਮਾਣ ਨਹੀਂ ਹੁੰਦਾ ਕਿਉਂਕਿ ਜੇ ਅੰਧਵਿਸ਼ਵਾਸੀ ਲੋਕ ਝੂਠੀਆਂ ਮਨੋਕਲਪਿਤ ਗੱਲਾਂ ਸੁਣਾ ਸਕਦੇ ਹਨ ਤਾਂ ਪੜ੍ਹੇ ਲਿਖੇ ਹੋਣ 'ਤੇ ਉਹ ਇਹ ਗੱਲਾਂ ਲਿਖਕੇ ਛਪਵਾ ਵੀ ਸਕਦੇ ਹਨ। ਬਹੁਤ ਸਾਰੇ ਅਖਬਾਰ ਰਸਾਲੇ ਆਪਣੀ ਇਸ਼ਾਇਤ ਵਧਾਉਣ ਲਈ ਜਾਣ-ਬੁਝਕੇ ਖਬਰਾਂ ਨੂੰ ਸਨਸਨੀਖੇਜ ਬਣਾਉਣ ਦੇ ਮਨੋਰਥ ਨਾਲ ਮਿਰਚ-ਮਸਾਲਾ ਲਾਕੇ ਪੇਸ਼ ਕਰਦੇ ਹਨ। ਸੋ ਅਖਬਾਰ ਰਸਾਲੇ ਵਿੱਚ ਛਪੀ ਹਰ ਖਬਰ ਸੱਚੀ ਨਹੀਂ ਹੁੰਦੀ, ਉਸਦੀ ਸਚਾਈ ਪਰਖਣ ਲਈ ਉਸਨੂੰ ਵਿਗਿਆਨਕ-ਨਿਯਮਾਂ ਅਨੁਸਾਰ ਪਰਖੋ।

2. ਪੰਜਾਬ ਤੋਂ ਬਾਹਰ ਖਾਸ ਕਰਕੇ ਭਾਰਤ ਤੋਂ ਬਾਹਰ ਛਪੀ ਹਰ ਖਬਰ ਬਾਰੇ ਘਟਨਾ ਸਥਾਨ ਤੇ ਜਾਕੇ ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਤੁਰੰਤ ਪੜਤਾਲ ਸੰਭਵ ਨਹੀਂ ਹੁੰਦੀ ਭਾਵੇਂ ਸੁਸਾਇਟੀ ਆਪਣੇ ਸੀਮਤ ਸਾਧਨਾਂ ਨਾਲ ਪੜਤਾਲ ਦਾ ਯਤਨ ਕਰਦੀ ਹੈ। ਇਸ ਕਰਕੇ ਹਰ ਛਪੀ ਖਬਰ ਜਾਂ ਘਟਨਾ ਦਾ ਵਿਗਿਆਨਕ-ਸਿਧਾਂਤਾਂ ਅਨੁਸਾਰ ਸਿਧਾਂਤਕ ਪੱਧਰ ਤੇ ਖੰਡਨ ਕਰਨਾ ਬਣਦਾ ਹੈ। ਅਜਿਹੀਆਂ ਘਟਨਾਵਾਂ ਬਾਰੇ ਬੁਨਿਆਦੀ ਗੱਲ ਇਹ ਸਮਝ ਲੈਣੀ ਯੋਗ ਹੋਵੇਗੀ ਕਿ ਸੰਸਾਰ ਵਿੱਚ ਹਰ ਘਟਨਾ ਕੁਦਰਤ ਦੇ ਵਿਗਿਆਨਕ ਨਿਯਮਾਂ ਅਨੁਸਾਰ ਹੀ ਘਟਦੀ ਹੈ। ਜਿਨ੍ਹਾਂ ਘਟਨਾਵਾਂ ਦੇ ਵਿਗਿਆਨਕ ਨਿਯਮਾਂ ਦੇ ਉਲਟ ਹੋਣ ਬਾਰੇ ਪ੍ਰਚਾਰਿਆ ਜਾਂਦਾ ਹੈ ਜਾਂ ਤਾਂ ਉਹ ਘਟਨਾਵਾਂ ਘਟਦੀਆਂ ਹੀ ਨਹੀਂ ਹਨ ਜਾਂ ਫਿਰ ਪੜਤਾਲ ਕਰਨ ਵਾਲਿਆਂ ਦੀਆਂ ਗਿਆਨ-ਇੰਦਰੀਆਂ ਧੋਖਾ ਖਾ ਜਾਂਦੀਆਂ ਹਨ ਅਤੇ ਕਈ ਵਾਰ ਰਿਪੋਰਟ ਕਰਤਾ ਜਾਂ ਪ੍ਰਚਾਰਕ ਆਪਣੇ ਜਾਤੀ/ਜਮਾਤੀ/ਸਿਆਸੀ ਹਿੱਤਾਂ ਕਾਰਨ ਅਜਿਹੀਆਂ ਗੱਲਾਂ ਨੂੰ ਪ੍ਰਚਾਰਦੇ ਹਨ। ਉਦਾਹਰਨ ਵਜੋਂ ਤਰਕਸ਼ੀਲ ਸੁਸਾਇਟੀ ਪੰਜਾਬ ਨੇ ਗਾਰਦੀਨਗਰ ਵਿੱਚ ਪਸ਼ੂਆਂ ਦੇ ਜਹਿਰ ਨਾਲ ਮਰਨ ਅਤੇ ਗਣੇਸ਼ ਦੀਆਂ ਮੂਰਤੀਆਂ ਦੇ ਦੁੱਧ ਪੀਣ ਵਰਗੀਆਂ ਘਟਨਾਵਾਂ ਦੀ ਪਰਖ ਕਰਕੇ ਸੱਚ ਸਾਹਮਣੇ ਰੱਖਿਆ। ਪਰ ਹੁਣ ਜੇ ਕੋਈ ਰਿਪੋਰਟਰ ਇਨ੍ਹਾਂ ਦਿਨਾਂ ਦੀਆਂ ਖਬਰਾਂ ਨੂੰ ਸੱਚੀਆਂ ਸਮਝਕੇ ਛਪਵਾ ਦੇਵੇ ਤਾਂ ਭੁਲੇਖਾ ਖੜ੍ਹਾ ਹੋ ਸਕਦਾ ਹੈ। ਪੰਜਾਬੀ ਦੇ ਅਖਬਾਰਾਂ-ਰਸਾਲਿਆਂ ਵਿੱਚ ਦੇਸ਼ਾਂ-ਵਿਦੇਸ਼ਾਂ ਬਾਰੇ ਛਪਦੀਆਂ ਬਹੁਤੀਆਂ ਖਬਰਾਂ ਇਸੇ ਪ੍ਰਕਾਰ ਦੀਆਂ ਹੁੰਦੀਆਂ ਹਨ ਜਿਨ੍ਹਾਂ ਦਾ ਖੰਡਨ ਹੋ ਚੁੱਕਿਆ ਹੁੰਦਾ ਹੈ ਜਾਂ ਭਾਂਡਾ ਫੋੜਿਆ ਜਾ ਚੁੱਕਿਆ ਹੁੰਦਾ ਹੈ।

3. ਤਰਕਸ਼ੀਲ ਹੋਣ ਦਾ ਅਰਥ ਹੀ ਇਹ ਹੈ ਕਿ ਹਰ ਦੱਸੀ ਜਾਂਦੀ ਘਟਨਾ ਦੀ ਸਚਾਈ ਨੂੰ ਤਰਕ ਦੇ ਆਧਾਰ 'ਤੇ ਪਰਖਿਆ ਜਾਵੇ। ਸੋ ਇਸ ਪੱਖ ਤੋਂ ਦੇਖਿਆਂ ਭਾਵ ਤਰਕ ਦੇ ਆਧਾਰ ਤੇ ਪਰਖਿਆਂ ਇਸ ਖਬਰ ਵਿੱਚ ਓਨੀ ਕੁ ਹੀ ਸਚਾਈ ਹੈ ਜਿੰਨੀ ਕੁ ਅਜਿਹੀਆਂ ਹੋਰ ਖਬਰਾਂ ਵਿੱਚ ਹੁੰਦੀ ਹੈ।

ਇਉਂ ਵੀ ਹੁੰਦੈ

## ਮਸਾਣ

***ਜਸਵਿੰਦਰ ਸਿੰਘ***

ਪਿਛਲੇ ਸਾਲ ਦੀ ਗੱਲ ਹੈ ਕਿ ਸਾਡੇ ਕੋਠੇ ਉਪਰ ਕਿਸੇ ਨੇ 'ਮਸਾਣ' ਰੱਖ ਦਿੱਤੇ।

ਮੇਰੇ ਘਰ ਵਾਲੀ ਜਦੋਂ ਕੋਠੇ ਉਪਰ ਚੁਬਾਰੇ ਵਿੱਚ ਗਈ ਤਾਂ ਅਚਾਨਕ ਉਸ ਨੂੰ ਪਤਾ ਲੱਗ ਗਿਆ। ਉਸ ਨੇ ਮੈਨੂੰ ਨਹੀਂ ਦੱਸਿਆ। ਮੇਰੇ ਮਾਤਾ ਜੀ ਨੂੰ ਦੱਸਿਆ ਕਿ ਆਪਣੇ ਕੋਠੇ ਉਪਰ ਕਿਸੇ ਨੇ ਟੂਣਾ ਕਰ ਦਿੱਤਾ। ਬੱਸ ਫਿਰ ਕੀ ਸੀ ਕੋਠੇ ਉਪਰ ਔਰਤਾਂ ਦਾ ਇਕੱਠ ਹੋ ਗਿਆ ਅਤੇ ਦੋ ਤਿੰਨ ਵਜੇ ਤੱਕ ਖੂਬ ਚਰਚਾ ਹੋਈ। ਜਦੋਂ ਪਿਛਲੇ ਪਾਸੇ ਵਾਲੇ ਘਰ ਵਾਲਿਆਂ ਦੇ ਬੱਚੇ ਸਕੂਲੋਂ ਆਏ ਤਾਂ ਉਹ ਆਖਣ ਲੱਗੇ ਕਿ ਇਹ ਤਾਂ ਅਸੀਂ ਪਤੰਗ ਦੀ ਡੋਰ ਨੂੰ ਪਾਣ ਦੇਣ ਵਾਸਤੇ ਕੱਚ ਪੀਹ ਕੇ ਰੱਖਿਆ ਹੈ।

# ਸਰਗਰਮੀਆਂ

<u>ਟਰੇਨਿੰਗ ਕੈਂਪ/ਵਰਕਸ਼ਾਪ</u>

ਮਿਤੀ : 25-3-97

ਸਥਾਨ : ਪਾਤੜਾਂ

ਸ਼ਾਮਲ ਇਕਾਈਆਂ : ਪਾਤੜਾਂ, ਸੂਲਰ ਘਰਾਟ, ਸਮਾਣਾ

ਬੁਲਾਰੇ : ਸ੍ਰੀ ਪਰਮਵੇਦ, ਰਾਜਿੰਦਰ ਭਦੌੜ

**ਇਕਾਈ ਮੰਡੀ ਲਾਧੂਕਾ**

ਮਿਤੀ : 24-5-97

ਸ਼ਾਮਲ ਇਕਾਈਆਂ : ਜਲਾਲਾਬਾਦ (ਪੱਛਮੀ)

ਵਿਸ਼ਾ : ਮਾਨਸਿਕ ਰੋਗਾਂ ਬਾਰੇ, ਹਿਪਨੋਟਿਜ਼ਮ ਬਾਰੇ।

ਬੁਲਾਰੇ : ਕ੍ਰਿਸ਼ਨ ਬਰਗਾੜੀ, ਰਾਮ ਸਵਰਨ

ਪ੍ਰਬੰਧ ਅਤੇ ਸਹਿਯੋਗ : ਸਰਦੂਲ ਸਿੰਘ, ਡਾ. ਸ਼ਾਮ ਲਾਲ, ਮਿਲਖਰਾਜ, ਦਰਸ਼ਨ ਸਾਹੋਕੇ

<u>ਤਰਕਸ਼ੀਲ ਨਾਟਕ ਮੇਲੇ</u>

**ਇਕਾਈ ਮੋਗਾ**

ਮਿਤੀ : 14-4-97

ਸਥਾਨ : ਸਰਕਾਰੀ ਹਾਈ ਸਕੂਲ, ਮਹਿਰੋਂ

ਪ੍ਰੋਗਰਾਮ : ਆਰਟ ਸੈਂਟਰ ਸਮਰਾਲਾ ਵੱਲੋਂ ਨਾਟਕ ਸਾੜ੍ਹਸਤੀ, ਤੇ ਦੇਵ ਪੁਰਸ਼ ਹਾਰ ਗਏ, ਕੋਰੀਓਗ੍ਰਾਫ਼ੀਆਂ, ਮੈਜਿਕ ਸ਼ੋਅ

ਤਕਰੀਰਾਂ : ਡਾ. ਇਕਬਾਲ ਸਿੰਘ (ਮਨੋਰੋਗ ਮਾਹਿਰ) ਅਤੇ ਰਾਜਿੰਦਰ ਭਦੌੜ

ਪ੍ਰਬੰਧ ਅਤੇ ਸਹਿਯੋਗ : ਮੁਕੰਦ ਸਿੰਘ, ਲਖਵੀਰ ਸਿੰਘ, ਗੁਰਦੀਪ ਸਿੰਘ, ਛੋਟਾ ਸਿੰਘ, ਬਲਵਿੰਦਰ ਸਿੰਘ, ਪ੍ਰਸ਼ੋਤਮ ਲਾਲ ਅਤੇ ਸੁਰਜੀਤ ਦੌਧਰ

**ਇਕਾਈ ਨਵਾਂ ਸ਼ਹਿਰ**

ਮਿਤੀ : 30-3-97 ਸਥਾਨ : ਮੂਸਾਪੁਰ

ਪ੍ਰੋਗਰਾਮ : ਵਿਗਿਆਨੀ ਕਾਪਰਨੀਕਸ ਤੇ ਪਲੈਟੋ ਦੀ ਯਾਦ ਵਿੱਚ ਤਰਕਸ਼ੀਲ ਮੇਲਾ, ਲੋਕ ਕਲਾ ਮੰਚ ਮੁੱਲਾਂਪੁਰ ਵੱਲੋਂ ਹਰਕੇਸ਼ ਚੌਧਰੀ ਦੀ ਨਿਰਦੇਸ਼ਨਾ ਹੇਠ ਨਾਟਕ 'ਸੁੱਕੀ ਕੁੱਖ', ਤੇ ਦੇਵ ਪੁਰਸ਼ ਹਾਰ ਗਏ। ਤਰਕਸ਼ੀਲ ਗੀਤ ਤੇ ਮੈਜਿਕ ਟ੍ਰਿਕ ਮਾਸਟਰ ਜਗਦੀਸ਼ ਨੇ ਪੇਸ਼ ਕੀਤੇ।

ਬੁਲਾਰੇ : ਬਲਵਿੰਦਰ ਬਰਨਾਲਾ, ਅਜਮੇਰ ਸਿੰਘ, ਸਤਪਾਲ ਸਲੋਹ, ਪ੍ਰੋ. ਦਿਲਬਾਗ ਸਿੰਘ। ਮੁੱਖ ਮਹਿਮਾਨ ਸਰਪੰਚ ਜਸਪਾਲ ਸਿੰਘ ਨੇ ਸਾਰਿਆਂ ਦਾ ਧੰਨਵਾਦ ਕੀਤਾ।

ਪ੍ਰਬੰਧ ਤੇ ਸਹਿਯੋਗ : ਅਮਰੀਕ ਬਾਠ, ਮਾ. ਪਰਮਿੰਦਰ, ਮਾ. ਸੋਮਨਾਥ, ਮੱਖਣ ਸਿੰਘ, ਗੁਰਬਖਸ਼ ਸਲੋਹ, ਸਤਿਨਾਮ ਮੂਸਾਪੁਰ, ਡਾ. ਹਰਭਜਨ ਖਾਨਪੁਰ ਤੇ ਪ੍ਰਵੀਨ ਮੂਸਾਪੁਰੀ।

**ਇਕਾਈ ਮੁਹਾਲੀ**

ਮਿਤੀ : 5-4-97 ਸਥਾਨ : ਫੇਜ਼ II ਮੁਹਾਲੀ

ਪ੍ਰੋਗਰਾਮ : ਮਾਸਟਰ ਨਛੱਤਰ ਸਿੰਘ ਦੀ ਨਿਰਦੇਸ਼ਨਾ ਹੇਠ ਲੋਕ ਕਲਾ ਮੰਚ, ਮਾਛੀਵਾੜਾ ਵੱਲੋਂ ਨਾਟਕ .....ਤੇ ਦੇਵ ਪੁਰਸ਼ ਹਾਰ ਗਏ, ਇਨਕਲਾਬ ਜ਼ਿੰਦਾਬਾਦ। ਮੈਜਿਕ ਟ੍ਰਿਕ ਕੁਲਵਿੰਦਰ ਤੇ ਉੱਜਲ ਸਿੰਘ ਨੇ ਪੇਸ਼ ਕੀਤੇ। ਜਸਵੰਤ ਕੌਰ ਤੇ ਗੁਰਮੇਲ ਮੌਜੇਵਾਲ ਨੇ ਕਵਿਤਾਵਾਂ ਪੇਸ਼ ਕੀਤੀਆਂ।

**ਇਕਾਈ ਰਾਮਪੁਰਾ**

ਮਿਤੀ : 13-4-97 ਸਥਾਨ : ਦਿਆਲਪੁਰਾ ਭਾਈਕਾ

ਪ੍ਰੋਗਰਾਮ : ਲੋਕ ਚੇਤਨਾ ਮੰਚ ਰਾਮਪੁਰਾ ਵੱਲੋਂ ਨਾਟਕ ਪੇਸ਼ ਕੀਤੇ ਗਏ। ਜਗਦੇਵ ਰਾਮਪੁਰਾ ਤੇ ਸੁਖਵਿੰਦਰ ਚੀਦਾ ਵੱਲੋਂ ਅੱਖਾਂ ਤੇ ਪੱਟੀ ਬੰਨ੍ਹ ਕੇ ਮੋਟਰ ਸਾਈਕਲ ਚਲਾਇਆ ਗਿਆ ਅਤੇ ਮੈਜਿਕ ਟ੍ਰਿਕ ਪੇਸ਼ ਕੀਤੇ ਗਏ।

**ਇਕਾਈ ਬਠਿੰਡਾ**

ਸਥਾਨ : ਕਾਲਝਰਾਣੀ, ਥਰਮਲ ਕਾਲੋਨੀ, ਰਾਮਪੁਰ, ਲਾਲ ਸਿੰਘ ਬਸਤੀ, ਫੁੱਲੋ ਮਿੱਠੀ ਅਤੇ ਕਿਸਾਨ ਮੇਲਾ

ਪ੍ਰੋਗਰਾਮ : ਨਾਟਕ, ਜਾਦੂ ਸ਼ੋਅ, ਤਕਰੀਰਾਂ, ਗੀਤ-ਸੰਗੀਤ ਲੋਕ ਸੰਗੀਤ ਮੰਡਲੀ ਜੀਦਾ

ਬੁਲਾਰੇ : ਰਾਮ ਸਿੰਘ ਨਿਰਮਾਣ, ਬਲਦੇਵ ਸਿੰਘ

ਪ੍ਰਬੰਧ ਤੇ ਸਹਿਯੋਗ : ਰਣਧੀਰ ਗਿੱਲਪੱਤੀ, ਹਰਦੀਪ ਮਹਿਣਾ, ਰਣਜੀਤ ਸਿੰਘ, ਕੇਵਲ ਜੀਦਾ, ਬਲਵਿੰਦਰ ਸਿੰਘ, ਜਨਕ ਰਾਜ, ਪ੍ਰਿਤਪਾਲ ਤੇ ਮਨਜੀਤ ਸਿੰਘ

ਕਿਸਾਨ ਮੇਲੇ ਤੇ ਤਰਕਸ਼ੀਲ ਸਾਹਿਤ ਦੀ ਸਟਾਲ ਲਗਾਈ ਗਈ।

**ਇਕਾਈ ਮੁਕਤਸਰ-ਲੱਖੇਵਾਲੀ**

ਮਿਤੀ : 26-4-97 ਸਥਾਨ : ਮੁਕਤਸਰ

ਪ੍ਰੋਗਰਾਮ : ਮਾਸਟਰ ਨਛੱਤਰ ਸਿੰਘ ਦੀ ਨਿਰਦੇਸ਼ਨਾ ਹੇਠ ਤੇ ਦੇਵ ਪੁਰਸ਼ ਹਾਰ ਗਏ, ਚਾਨਣ ਦੇ ਵਣਜਾਰੇ ਨਾਟਕ ਪੇਸ਼ ਕੀਤੇ ਗਏ। ਗੀਤ-ਸੰਗੀਤ : ਲੋਕ ਸੰਗੀਤ ਮੰਡਲੀ ਜੀਦਾ

ਮੈਜਿਕ ਸ਼ੋਅ : ਜਗਦੇਵ ਰਾਮਪੁਰਾ, ਜੰਟਾ ਸਿੰਘ ਤੇ ਸੁਖਵਿੰਦਰ ਚੀਦਾ

ਪ੍ਰਧਾਨਗੀ : ਡਾ. ਐਸ. ਕੇ. ਜਿੰਦਲ

ਤਕਰੀਰ : ਰਾਜਿੰਦਰ ਭਦੌੜ

ਪ੍ਰਬੰਧ ਤੇ ਸਹਿਯੋਗ : ਤਰਸੇਮ ਲਾਲ, ਨੈਸ਼ਨਲ ਪੈਸਟੀਸਾਈਡਜ਼, ਡਾ. ਨਰੇਸ਼ ਪਰੂਥ, ਹਰਵਿੰਦਰ ਪਾਲ, ਬਲਵਿੰਦਰ, ਅਸ਼ਵਨੀ,



ਰਾਜੂ ਸੋਨੀ, ਗੁਰਤੇਜ ਸਿੰਘ, ਅਸ਼ੋਕ ਕੁਮਾਰ, ਪੈਸਟੀਸਾਈਡਜ਼ ਯੂਨੀਅਨ ਤੇ ਪ੍ਰਿੰਸੀਪਲ ਰਾਕੇਸ਼ ਪਰੂਥੀ

ਮਿਤੀ 27-4-97 ਨੂੰ ਇਹੋ ਪ੍ਰੋਗਰਾਮ ਸਪੋਰਟਸ ਕਲੱਬ ਭਾਗਸਰ ਦੇ ਸਹਿਯੋਗ ਨਾਲ ਪਿੰਡ ਭਾਗਸਰ ਵਿਖੇ ਪੇਸ਼ ਕੀਤਾ ਗਿਆ।

ਮਿਤੀ : 3-6-97

ਸਥਾਨ : ਮੰਡੀ ਰੋੜਾਂ ਵਾਲੀ (ਅਮੀਨਗੰਜ)

ਪ੍ਰਬੰਧਕ: ਸ਼ਹੀਦ ਭਗਤ ਸਿੰਘ ਯੂਥ ਕਲੱਬ, ਮੰਡੀ ਰੋੜਾਂਵਾਲੀ

ਪ੍ਰੋਗਰਾਮ : ਲੋਕ ਕਲਾ ਮੰਚ, ਮਾਛੀਵਾੜਾ ਵੱਲੋਂ ਨਾਟਕ, ਮੈਜਿਕ ਸ਼ੋਅ ਅਤੇ ਤਕਰੀਰ

ਸਹਿਯੋਗ : ਡਾ. ਅਮਰਜੀਤ ਸਿੰਘ, ਪ੍ਰਿੰਸੀਪਲ ਗੁਰਮੀਤ ਸਿੰਘ, ਕਰਮਜੀਤ ਗਿੱਲ, ਬਲਕਾਰ ਸਿੱਧੂ, ਭਾਰਤ ਭੂਸ਼ਨ, ਬਸੰਤ ਲਾਲ, ਮਹਿੰਦਰ ਸਿੰਘ, ਮਿਲਖ ਰਾਜ ਤੇ ਰਾਜੂ ਸੋਨੀ

<u>ਤਰਕਸ਼ੀਲ ਚੇਤਨਾ ਕਾਫ਼ਲੇ</u> :

**ਇਕਾਈ ਫਗਵਾੜਾ** ਮਿਤੀ : 8-4-97

ਪਿੰਡ : ਰੀਹਮ, ਹਰਦਾਸਪੁਰ, ਚਹੇੜੂ, ਨੰਗਲ ਸਪਰੋੜ

ਪ੍ਰੋਗਰਾਮ : ਨਾਟਕ, ਕਲਾ ਸੰਗਮ ਫਗਵਾੜਾ (ਤੇ ਦੇਵ ਪੁਰਸ਼ ਹਾਰ ਗਏ), ਮੈਜਿਕ ਸ਼ੋਅ

ਤਕਰੀਰਾਂ : ਮਾਸਟਰ ਸੁਖਦੇਵ,ਬਲਵੀਰ ਸਿੰਘ, ਘਣਸ਼ਾਮ ਜੀ

ਮੈਜਿਕ : ਸੁਰਿੰਦਰਪਾਲ

**ਇਕਾਈ ਮੁਕਤਸਰ-ਲੱਖੇਵਾਲੀ** ਮਿਤੀ : 14-4-97

ਪਿੰਡ : ਖਿਓ ਵਾਲੀ, ਮਹਿਣਾ ਤੇ ਬਣ ਵਾਲਾ

ਪ੍ਰੋਗਰਾਮ : ਮੈਜਿਕ ਸ਼ੋਅ, ਜਗਸੀਰ ਜੀਦਾ ਦੇ ਗੀਤ,ਤਕਰੀਰਾਂ

ਪ੍ਰਬੰਧ ਤੇ ਸਹਿਯੋਗ : ਸਤੇਸ਼ ਭੂੰਦੜ, ਬਿੰਦਰ ਖਿਓਵਾਲੀ, ਅਮਰਜੀਤ ਹਾਂਸ, ਗੁਰਸੇਵਕ, ਕੇ. ਸੀ. ਰੁਪਾਣਾ

**ਇਕਾਈ ਕੰਧਾਲਾ ਜੱਟਾ**

ਸਥਾਨ : ਸ. ਸ. ਸਕੂਲ ਸਲੇਮਪੁਰ ਤੇ ਪਿੰਡ ਪੰਡੋਰੀ ਫੰਗੂੜਿਆ

ਪ੍ਰੋਗਰਾਮ : ਮੈਜਿਕ ਸ਼ੋਅ, ਤਕਰੀਰਾਂ

ਪ੍ਰਬੰਧ ਤੇ ਸਹਿਯੋਗ : ਨਰਿੰਦਰ ਸਿੰਘ, ਹਰਦੀਪ ਸਿੰਘ, ਹਿੰਮਤ ਸਿੰਘ, ਬਲਵਿੰਦਰ ਸਿੰਘ, ਰਾਮ ਲੁਭਾਇਆ ਤੇ ਸੱਤਪਾਲ ਸਲੋਹ

**ਤਾਂਤਰਿਕ ਭਜਾਇਆ**

ਇਕਾਈ ਮੁਕਤਸਰ-ਲੱਖੇਵਾਲੀ ਵੱਲੋਂ ਮੁਕਤਸਰ ਸ਼ਹਿਰ ਵਿੱਚ ਆਏ ਬੰਗਾਲੀ ਤਾਂਤਰਿਕ ਸੂਫ਼ੀ ਮੀਆਂ ਉਰਫ਼ ਬਲਵੰਤ ਸਿੰਘ ਦਾ ਪਰਦਾ ਫਾਸ਼ ਕੀਤਾ ਗਿਆ। ਜ਼ਿਲ੍ਹਾ ਪ੍ਰਸ਼ਾਸਨ ਵੱਲੋਂ ਮਿਲੇ ਭਰਵੇਂ ਸਹਿਯੋਗ ਸਦਕਾ ਆਪਣੇ ਆਪ ਨੂੰ ਕਾਲੇ ਇਲਮ ਤੇ ਤੰਤਰ ਵਿੱਦਿਆ ਦਾ ਮਾਹਿਰ ਦੱਸਣ ਵਾਲਾ ਤਾਂਤਰਿਕ ਤਰਕਸ਼ੀਲਾਂ ਨੂੰ ਮੁਆਫ਼ੀਨਾਮਾ ਦੇ ਕੇ ਭੱਜ ਗਿਆ।

<u>ਕੈਂਪਿੰਗ</u>

**ਇਕਾਈ ਮਾਹਿਲਪੁਰ-ਚੱਬੇਵਾਲ**

ਤਾਰੀਖ/ਸਮਾਂ : 17-18 ਮਈ ਦੀ ਦਰਮਿਆਨੀ ਰਾਤ

ਸਥਾਨ : ਚੱਬੇਵਾਲ

ਸ਼ੁਰੂਆਤ/ਸਟੇਜ ਸਕੱਤਰ : ਵਿਜੈ ਬੰਬੇਲੀ

ਪ੍ਰਧਾਨਗੀ ਮੰਡਲ : ਸ੍ਰੀ ਜੋਗਿੰਦਰ ਬਾਹਰਲਾ, ਸ੍ਰੀ ਬਲਬੀਰ ਪ੍ਰਵਾਨਾ, ਸ੍ਰੀ ਸਤਪਾਲ ਸਲੋਹ, ਸ੍ਰੀ ਮਨਜੀਤ ਆਸਟਰੇਲੀਆ, ਸ੍ਰੀ ਗਿਆਨ ਸਿੰਘ ਸੰਧੂ (IAS Retd.)

ਆਰੰਭਿਕ ਸ਼ਬਦ : ਸ੍ਰੀ ਬਲਬੀਰ ਪ੍ਰਵਾਨਾ - ਚਰਚਿਤ ਕਹਾਣੀਕਾਰ, ਕਵੀ ਅਤੇ ਪੱਤਰਕਾਰ

ਵਿਸ਼ਾ/ਤਕਰੀਰ :

ਜਥੇਬੰਦੀ ਬਾਰੇ ਵੇਰਵੇ - ਸ੍ਰੀ ਸੱਤਪਾਲ ਸਲੋਹ ਅਤੇ ਮਾਸਟਰ ਸੁਖਜੀਵਨ

ਜੋਤਿਸ਼/ਬ੍ਰਹਿਮੰਡ/ਜੀਵ ਉਤਪਤੀ - ਸ੍ਰੀ ਮਨਜੀਤ ਬੋਪਾਰਾਏ

ਧਰਮ ਇੱਕ ਤਰਕਸ਼ੀਲ ਦੀ ਨਜ਼ਰ ਵਿੱਚ - ਸ੍ਰੀ ਮਦਨ ਵੀਰਾ

ਸਵਾਲ-ਜਵਾਬ ਸੈਸ਼ਨ ਲਈ ਜਵਾਬ ਦੇਣ ਵਾਲਾ ਪੈਨਲ : ਮਾਸਟਰ ਸੁਖਜੀਵਨ, ਮਾਸਟਰ ਮਦਨ, ਨਰਿੰਦਰ ਸਰਾਂ, ਮਨਜੀਤ ਬੋਪਾਰਾਏ, ਸੱਤਪਾਲ ਸਲੋਹ, ਵਿਜੈ ਬੰਬੇਲੀ

ਪ੍ਰਧਾਨਗੀ ਭਾਸ਼ਨ : ਸ੍ਰੀ ਜੋਗਿੰਦਰ ਬਾਹਰਲਾ - ਆਜ਼ਾਦੀ ਘੁਲਾਟੀਆ, ਚਿੰਤਕ ਅਤੇ ਨਾਟਕਕਾਰ

ਧੰਨਵਾਦੀ ਭਾਸ਼ਨ : ਕੁਮਾਰੀ ਇੰਦਰਜੀਤ ਨੰਦਨ (ਉਪਪ੍ਰਧਾਨ)

ਕੁਲ ਸ਼ਮੂਲੀਅਤ : 87 (ਮਰਦ-71, ਔਰਤਾਂ-9, ਸਕੂਲੀ ਬੱਚੇ-7)

ਵਿਸ਼ੇਸ਼ ਸ਼ਮੂਲੀਅਤ : 5 ਪੁਲੀਸ ਮੁਲਾਜ਼ਮ, 3 ਧਾਰਮਿਕ ਕਾਰਕੁੰਨ, 2 ਸਿਆਸੀ ਲੀਡਰ

ਨੇੜਲੀਆਂ ਇਕਾਈਆਂ ਵੱਲੋਂ ਸ਼ਮੂਲੀਅਤ : ਮਾਹਿਲਪੁਰ, ਅੱਡਾ ਸਰਾਂ (ਕੰਧਾਲਾ), ਗੜ੍ਹਸ਼ੰਕਰ, ਨਵਾਂ ਸ਼ਹਿਰ, ਬੰਗਾ, ਸ਼ਾਮ ਚੁਰਾਸੀ (ਆਦਮਪੁਰ), ਅਤੇ ਹੁਸ਼ਿਆਰਪੁਰ

<u>ਸਾਧਾਂ ਤਾਂਤਰਿਕਾਂ ਦੇ ਪਰਦੇ ਫਾਸ਼</u>

ਇਕਾਈ ਮਹਿਤਾ ਚੌਕ ਵੱਲੋਂ ਪਿੰਡ ਦਕੋਹਾ ਦੇ ਡੋਲੀਆਂ ਖਿਡਾਉਣ ਵਾਲੇ ਬਾਬੇ ਗੁਰੇ ਦਾ ਗ੍ਰਾਮ ਪੰਚਾਇਤ ਦੇ ਸਹਿਯੋਗ ਨਾਲ ਪਰਦਾ ਫਾਸ਼ ਕੀਤਾ ਗਿਆ। ਸਰਪੰਚ ਦਲਬੀਰ ਸਿੰਘ, ਮਾਸਟਰ ਕਸ਼ਮੀਰ ਸਿੰਘ, ਨੰਬਰਦਾਰ ਕਰਮ ਸਿੰਘ, ਸੁੱਚਾ ਸਿੰਘ ਸਰਪੰਚ ਮਾਲੋਵਾਲੀ ਨੇ ਤਰਕਸ਼ੀਲਾਂ ਨੂੰ ਪੂਰਨ ਸਹਿਯੋਗ ਦੇਣ ਦਾ ਵਾਅਦਾ ਕੀਤਾ।





# ਤਰਕਸ਼ੀਲ ਭਵਨ ਲਈ ਅਪੀਲ

ਹਰ ਜਥੇਬੰਦੀ ਦਾ ਕੰਮਕਾਰ ਸੁਚਾਰੂ ਅਤੇ ਵਿਉਂਤਬੱਧ ਢੰਗ ਨਾਲ ਚਲਾਉਣ ਲਈ ਇੱਕ ਸਥਾਈ ਕੇਂਦਰੀ ਦਫ਼ਤਰ ਹੋਣਾ ਅਤਿ ਜਰੂਰੀ ਹੁੰਦਾ ਹੈ। ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਨੇ ਵੀ ਇਹ ਜਰੂਰਤ ਮਹਿਸੂਸ ਕਰਦਿਆਂ ਪਿਛਲੇ ਕੁਝ ਸਾਲਾਂ ਤੋਂ ਲੁਧਿਆਣੇ ਵਿਖੇ ਇੱਕ ਕਮਰਾ ਕਿਰਾਏ ਤੇ ਲੈ ਕੇ ਆਪਣਾ ਸਟੇਟ ਪੱਧਰ ਦਾ ਦਫ਼ਤਰ ਬਣਾਇਆ ਹੋਇਆ ਸੀ। ਇਸ ਤਰ੍ਹਾਂ ਕੇਂਦਰੀ ਦਫ਼ਤਰ ਬਣਾਉਣ ਨਾਲ ਤਰਕਸ਼ੀਲ ਜਥੇਬੰਦੀ ਅਤੇ ਮੈਗਜ਼ੀਨ ਦੇ ਵੰਡ ਪ੍ਰਬੰਧ ਵਿੱਚ ਬਹੁਤ ਸੁਧਾਰ ਹੋਇਆ ਸੀ। ਪਰ ਹੁਣ ਜਥੇਬੰਦੀ ਦੇ ਕੰਮਕਾਰ ਦਾ ਬਹੁਤ ਜਿਆਦਾ ਪਾਸਾਰ ਹੋ ਜਾਣ ਨਾਲ ਇਹ ਅਸਥਾਈ ਦਫ਼ਤਰ ਕਿਸੇ ਤਰ੍ਹਾਂ ਵੀ ਸੁਸਾਇਟੀ ਦੀਆਂ ਲੋੜਾਂ ਤੇ ਪੂਰਾ ਨਹੀਂ ਉਤਰ ਰਿਹਾ। ਹੁਣ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਨੂੰ ਇੱਕ ਅਜਿਹੇ ਭਵਨ ਦੀ ਜਰੂਰਤ ਬਹੁਤ ਸ਼ਿੱਦਤ ਨਾਲ ਮਹਿਸੂਸ ਹੋ ਰਹੀ ਸੀ ਜਿੱਥੇ ਤਰਕਸ਼ੀਲ ਸੁਸਾਇਟੀ ਦੇ ਰੋਜ਼ਾਨਾ ਦੇ ਕੰਮਕਾਰ ਲਈ ਦਫ਼ਤਰ ਤੋਂ ਇਲਾਵਾ ਇੱਕ ਵੱਡਾ ਹਾਲ ਹੋਵੇ ਜਿਸ ਵਿੱਚ ਸੈਮੀਨਾਰ, ਇਜਲਾਸ, ਵਰਕਰਾਂ ਦੇ ਟਰੇਨਿੰਗ ਕੈਂਪ ਅਤੇ ਹੋਰ ਅਜਿਹੀਆਂ ਸਰਗਰਮੀਆਂ ਕੀਤੀਆਂ ਜਾ ਸਕਣ, ਤਰਕਸ਼ੀਲ ਅਤੇ ਵਿਗਿਆਨਕ ਸਾਹਿਤ ਦੀ ਚੰਗੀ ਲਾਇਬਰੇਰੀ ਹੋਵੇ, ਸੁਸਾਇਟੀ ਕੋਲ ਆਉਂਦੇ ਮਨੋਰੋਗੀਆਂ ਦੇ ਇਲਾਜ ਲਈ ਵੱਖਰਾ ਕਮਰਾ, ਤਰਕਸ਼ੀਲ ਵਰਕਰਾਂ ਦੇ ਠਹਿਰਨ ਲਈ ਪ੍ਰਬੰਧ ਆਦਿ ਹੋਵੇ। ਇਸ ਤੋਂ ਇਲਾਵਾ ਕਿਰਾਏ ਵਾਲੇ ਦਫ਼ਤਰ ਦੀ ਜਗ੍ਹਾ ਤਬਦੀਲ ਹੋਣ ਦੀ ਸੰਭਾਵਨਾ ਕਾਰਨ ਹੋਰ ਬਹੁਤ ਸਾਰੀਆਂ ਜਥੇਬੰਦੀਆਂ ਅਤੇ ਹਮਦਰਦਾਂ ਖਾਸ ਕਰ ਪੰਜਾਬ ਤੋਂ ਬਾਹਰ ਵਾਲੇ ਵਿਅਕਤੀਆਂ ਦਾ ਜਥੇਬੰਦੀ ਨਾਲੋਂ ਸੰਪਰਕ ਟੁੱਟਣ ਦਾ ਹਮੇਸ਼ਾ ਖਦਸ਼ਾ ਬਣਿਆ ਰਹਿੰਦਾ ਹੈ।

ਸੋ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਸੂਬਾ ਕਮੇਟੀ ਦੇ ਮਨ ਵਿੱਚ ਪਿਛਲੇ ਕੁਝ ਅਰਸੇ ਤੋਂ ਉਪਰੋਕਤ ਸਾਰੀਆਂ ਲੋੜਾਂ ਨੂੰ ਪੂਰਾ ਕਰਨ ਲਈ ਇੱਕ ਤਰਕਸ਼ੀਲ ਭਵਨ ਉਸਾਰਨ ਦਾ ਸੁਪਨਾ ਪਲ ਰਿਹਾ ਸੀ। ਤਜਰਬੇ ਵਿੱਚੋਂ ਇਹ ਵੀ ਸਪਸ਼ਟ ਹੋ ਗਿਆ ਸੀ ਕਿ ਅਜਿਹਾ ਭਵਨ ਲੁਧਿਆਣੇ ਵਿੱਚ ਹੀ ਹੋਣਾ ਚਾਹੀਦਾ ਹੈ ਕਿਉਂਕਿ ਇੱਕ ਤਾਂ ਲੁਧਿਆਣਾ ਪੰਜਾਬ ਦੇ ਕੇਂਦਰ ਵਿੱਚ ਸਥਿਤ ਹੈ, ਦੂਸਰਾ ਲੁਧਿਆਣੇ ਅਤੇ ਨੇੜਲੇ ਇਲਾਕਿਆਂ ਵਿੱਚ ਅਜਿਹੇ ਕਾਫ਼ੀ ਸੁਸਾਇਟੀ ਵਰਕਰ ਵੀ ਮੌਜੂਦ ਹਨ ਜੋ ਇਸ ਦਫ਼ਤਰ ਰਾਹੀਂ ਸੁਸਾਇਟੀ ਦੀਆਂ ਜਰੂਰਤਾਂ ਨੂੰ ਪੂਰਾ ਕਰਨ ਦੇ ਸਮਰੱਥ ਹਨ। ਭਾਵੇਂ ਲੁਧਿਆਣੇ ਵਰਗੇ ਉਦਯੋਗਿਕ ਨਗਰ ਵਿੱਚ ਥਾਂ ਪ੍ਰਾਪਤ ਕਰਨ ਲਈ ਆਰਥਿਕ ਪੱਖੋਂ ਕਾਫ਼ੀ ਵੱਡਾ ਉੱਦਮ ਕਰਨਾ ਪਵੇਗਾ ਪਰ ਸੁਸਾਇਟੀ ਦੀਆਂ ਆਉਣ ਵਾਲੇ ਸਮੇਂ ਦੀਆਂ ਜਰੂਰਤਾਂ ਨੂੰ ਸਾਹਮਣੇ ਰੱਖ ਕੇ ਇਹ ਉੱਦਮ ਕਰਨਾ ਬੇਹੱਦ ਜਰੂਰੀ ਬਣ ਜਾਂਦਾ ਹੈ।

ਭਾਵੇਂ ਪਿਛਲੇ ਕੁਝ ਅਰਸੇ ਤੋਂ ਸੁਸਾਇਟੀ ਵਿੱਚ ਇਸ ਸਬੰਧੀ ਕਾਫ਼ੀ ਵਿਚਾਰ ਚਰਚਾ ਕੀਤੀ ਜਾ ਰਹੀ ਸੀ ਪਰ ਇਸ ਮੁਹਿੰਮ ਨੂੰ ਅਮਲੀ ਰੂਪ ਵਿੱਚ ਸ਼ੁਰੂ ਕਰਵਾਉਣ ਦਾ ਸਿਹਰਾ ਆਸਟ੍ਰੇਲੀਆ ਵਿੱਚ ਵਸਦੇ ਅਤੇ 'ਜੋਤਿਸ਼ ਝੂਠ ਬੋਲਦਾ ਹੈ' ਕਿਤਾਬ ਦੇ ਲੇਖਕ ਸ੍ਰੀ ਮਨਜੀਤ ਬੋਪਾਰਾਏ ਨੂੰ ਜਾਂਦਾ ਹੈ। ਉਹ ਆਪਣੀ ਪਿਛਲੀ ਭਾਰਤ ਫੇਰੀ ਦੌਰਾਨ ਤਰਕਸ਼ੀਲ ਸੁਸਾਇਟੀ ਦੀਆਂ ਮੀਟਿੰਗਾਂ ਵਿੱਚ ਸ਼ਾਮਲ ਹੁੰਦੇ ਰਹੇ। ਪਹਿਲੀ ਮਈ ਦੀ ਸੂਬਾ ਕਮੇਟੀ ਮੀਟਿੰਗ ਵਿੱਚ ਉਹਨਾਂ ਨੇ ਪੇਸ਼ਕਸ਼ ਕੀਤੀ ਕਿ ਤਰਕਸ਼ੀਲ ਸੁਸਾਇਟੀ ਪੰਜਾਬ ਤਰਕਸ਼ੀਲ ਭਵਨ ਲਈ ਮੁਹਿੰਮ ਸ਼ੁਰੂ ਕਰੇ। ਉਹ ਇਸਦੇ ਲਈ ਆਸਟਰੇਲੀਆ ਅਤੇ ਹੋਰ ਦੇਸ਼ਾਂ ਵਿੱਚ ਬੈਠੇ ਮਿਤਰਾਂ ਪਾਸੋਂ ਤਿੰਨ ਲੱਖ ਰੁਪਏ ਇਕੱਠੇ ਕਰਕੇ ਭੇਜਣਗੇ। ਉਹਨਾਂ ਨੇ ਉਸੇ ਵਕਤ 500 ਰੁਪਏ ਦੇ ਕੇ ਤਰਕਸ਼ੀਲ ਭਵਨ ਦੀ ਫੰਡ ਮੁਹਿੰਮ ਦਾ ਆਗਾਜ਼ ਕਰ ਦਿੱਤਾ। ਇਸ ਤੋਂ ਬਾਅਦ ਸੁਸਾਇਟੀ ਨੇ ਤਰਕਸ਼ੀਲ ਭਵਨ ਲਈ ਵੱਖਰੀਆਂ ਰਸੀਦ ਬੁੱਕਾਂ ਛਪਵਾ ਕੇ ਫੰਡ ਮੁਹਿੰਮ ਦੀ ਸ਼ੁਰੂਆਤ ਕੀਤੀ। ਦਲਬੀਰ ਸਿੰਘ (ਮੁੱਖ ਪ੍ਰਬੰਧਕ ਤਰਕਸ਼ੀਲ) ਨੇ ਪਹਿਲਕਦਮੀ ਕਰਦਿਆਂ 45000 ਦੇ ਲਗਭਗ ਅਤੇ ਅਸ਼ੋਕ ਕੁਮਾਰ (ਜਨਰਲ ਸਕੱਤਰ ਤ. ਸ. ਪ.) ਨੇ 22000 ਦੇ ਲਗਪੱਗ ਰੁਪਏ ਪਹਿਲੇ ਹੰਭਲੇ ਹੀ ਇਕੱਠੇ ਕਰ ਲਏ। ਸੋ ਅਸੀਂ ਤਰਕਸ਼ੀਲ ਸੁਸਾਇਟੀ ਦੇ ਮੈਂਬਰਾਂ, ਹਮਦਰਦਾਂ, ਸ਼ੁਭਚਿੰਤਕਾਂ ਅਤੇ ਵਿਗਿਆਨਕ ਸੋਚ ਨੂੰ ਪ੍ਰਣਾਏ ਵਿਅਕਤੀਆਂ ਨੂੰ ਅਪੀਲ ਕਰਦੇ ਹਾਂ ਕਿ ਉਹ ਤਰਕਸ਼ੀਲ ਭਵਨ ਲਈ ਆਪਣੇ ਵਿੱਤ ਮੁਤਾਬਕ ਵਧ-ਚੜ੍ਹ ਕੇ ਹਿੱਸਾ ਪਾਉਣ। ਤਰਕਸ਼ੀਲ ਭਵਨ ਲਈ ਆਈ ਸਹਾਇਤਾ ਦਾ ਵੇਰਵਾ ਮੈਗਜ਼ੀਨ ਦੇ ਹਰ ਅੰਕ ਵਿੱਚ ਛਪਿਆ ਕਰੇਗਾ।

**ਨੋਟ : ਤਰਕਸ਼ੀਲ ਭਵਨ ਲਈ ਇਕੱਠੀ ਹੋਈ ਰਾਸ਼ੀ ਦਾ ਕਾਫ਼ੀ ਵੱਡਾ ਹਿੱਸਾ ਜਗ੍ਹਾ ਦੀ ਖਰੀਦ 'ਤੇ ਖਰਚ ਹੋ ਜਾਣਾ ਹੈ। ਜੇ ਕੋਈ ਸੱਜਣ-ਮਿੱਤਰ ਲੁਧਿਆਣੇ ਵਿੱਚ ਜਾਂ ਲੁਧਿਆਣੇ ਦੇ ਆਲੇ ਦੁਆਲੇ ਸਸਤੀ ਜਾਂ ਦਾਨ ਵਾਲੀ ਜਮੀਨ ਦਾ ਪ੍ਰਬੰਧ ਕਰ ਸਕੇ ਤਾਂ ਸੁਸਾਇਟੀ ਉਸ ਦੀ ਰਿਣੀ ਹੋਵੇਗੀ।**





# ਤਰਕਸ਼ੀਲ ਭਵਨ ਲਈ ਸਹਾਇਤਾ

1. ਮਨਜੀਤ ਸਿੰਘ ਬੋਪਰਾਏ, ਆਸਟਰੇਲੀਆ 500 /-
2. ਅਸ਼ੋਕ ਕੁਮਾਰ, ਜਨਰਲ ਸਕੱਤਰ, ਤਰਕਸ਼ੀਲ ਸੁਸਾਇਟੀ ਪੰਜਾਬ 500 /-
3. ਸ੍ਰੀ ਹਰਜਿੰਦਰਪਾਲ ਸਿੰਘ ਮਾਨ, 113, Macarther St., Griffith, N. S. W-2680, Australia 11000/-
4. ਆਰਟ ਸੈਂਟਰ ਸਮਰਾਲਾ, ਜਿਲ੍ਹਾ : ਲੁਧਿਆਣਾ 5000 /-
5. ਰਾਕੇਸ਼ ਗਰਗ S.D.O. 487-A, ਮਾਡਲ ਟਾਊਨ ਐਕਸਟੈਨਸ਼ਨ, ਲੁਧਿਆਣਾ 5000 /-
6. ਟਰੱਕ ਯੂਨੀਅਨ ਪਾਇਲ, ਤਹਿ : ਪਾਇਲ, ਜਿਲ੍ਹਾ : ਲੁਧਿਆਣਾ 2500 /-
7. ਸ੍ਰੀ ਬਲਜਿੰਦਰ ਸਿੰਘ ਕਲਸੀ ਐਸੋਸੀਏਟਸ 4-A, ਸਰਗੋਧਾ ਕਾਲੋਨੀ, ਪੱਖੋਵਾਲ ਰੋਡ, ਲੁਧਿਆਣਾ 2500 /-
8. ਜਸਪਾਲ ਕੌਰ ਪਤਨੀ ਜੋਰਾਵਰ ਸਿੰਘ ਪਿੰਡ ਭੂਪਾਣਾ, ਲੁਧਿਆਣਾ ਵੱਲੋਂ ਆਪਣੇ ਪਤੀ ਦੀ ਯਾਦ ਵਿੱਚ 2000 /-
9. ਸ੍ਰੀ ਜਗਦੇਵ ਸਿੰਘ S/O. ਸ੍ਰੀ ਸਿਕੰਦਰ ਸਿੰਘ, ਪਿੰਡ ਤੇ ਡਾਕ ਬੇਗੋਵਾਲ, ਤਹਿ : ਪਾਇਲ, ਜਿਲ੍ਹਾ : ਲੁਧਿਆਣਾ 2000 /-
10. ਸ੍ਰੀ ਸੁਖਵਿੰਦਰ ਸਿੰਘ ਲਾਲੀ, ਪਿੰਡ ਤੇ ਡਾਕ ਕਟਾਣੀ ਕਲਾਂ, ਲੁਧਿਆਣਾ 1500 /-
11. ਸ੍ਰੀ ਰਛਪਾਲ ਸਿੰਘ, ਕੇ. ਪੀ. ਮਾਰਬਲ, ਝੱਜ ਕਲੋਨੀ ਦੋਰਾਹਾ, ਤਹਿ : ਪਾਇਲ, ਜਿਲ੍ਹਾ : ਲੁਧਿਆਣਾ 1500 /-
12. ਸ੍ਰੀ ਗੁਪਤਾ, ਈ. ਓ. ਮਿਊਂਸਪਲ ਕਾਰਪੋਰੇਸ਼ਨ, ਲੁਧਿਆਣਾ 1500 /-
13. ਐਵਰੀ ਪ੍ਰਿੰਟਰਜ਼, ਅੱਡਾ ਹੁਸ਼ਿਆਰਪੁਰ, ਜਲੰਧਰ 1100 /-
14. ਸ੍ਰੀ ਰਾਜਿੰਦਰ ਸਿੰਘ ਗਰੇਵਾਲ, ਫਿਸ਼ ਫਾਰਮਰ, ਪਿੰਡ : ਬੀੜ ਕਿਸ਼ਨ ਸਿੰਘ ਵਾਲਾ, ਡਾਕ : ਚਕੋਹੀ, ਤਹਿ : ਖੰਨਾ, ਲੁਧਿਆਣਾ 1000 /-
15. ਸ੍ਰੀ ਕਰਮਿੰਦਰ ਸਿੰਘ, ਫਿਸ਼ ਫਾਰਮਰ, ਪਿੰਡ : ਝਕੜੌਦੀ, ਡਾਕ ਭਗਵਾਨਪੁਰਾ, ਤਹਿ : ਸਮਰਾਲਾ, ਜਿਲ੍ਹਾ : ਲੁਧਿਆਣਾ 1000 /-
16. ਸ੍ਰੀ ਅਮਰਜੀਤ ਸਿੰਘ ਫਿਸ਼ ਫਾਰਮਰ, ਪਿੰਡ ਰੋਹਣੋ ਖੁਰਦ, ਡਾਕ : ਰੋਹਣੋ ਕਲਾਂ ਤਹਿ : ਖੰਨਾ, ਜਿਲ੍ਹਾ : ਲੁਧਿਆਣਾ 1000 /-
17. ਡਾ. ਜਸਪਾਲ ਬੈਨੀਪਾਲ (ਪੀਪਲਜ਼ ਕਲੀਨਿਕ), ਪਿੰਡ ਤੇ ਡਾਕ : ਸਿਹੌੜਾ, ਤਹਿ : ਪਾਇਲ, ਲੁਧਿਆਣਾ 1000 /-
18. ਸਰਦਾਰ ਇੰਡਸਟਰੀਜ਼ A-1, ਫੋਕਲ ਪੁਆਇੰਟ, ਖੰਨਾ, ਜਿਲ੍ਹਾ : ਲੁਧਿਆਣਾ 1000 /-
19. ਡਾ. ਐਚ. ਐਸ. ਸਿੱਧੂ, ਸਿੱਧੂ ਹਸਪਤਾਲ, ਦੋਰਾਹਾ, ਤਹਿ : ਪਾਇਲ, ਜਿਲ੍ਹਾ : ਲੁਧਿਆਣਾ 1000 /-
20. ਸ੍ਰੀ ਬੰਤ ਸਿੰਘ, ਚੇਅਰਮੈਨ ਬੁਢੇਵਾਲ ਸ਼ੂਗਰ ਮਿਲ, ਦਾਣਾ ਮੰਡੀ, ਦੋਰਾਹਾ, ਜਿਲ੍ਹਾ : ਲੁਧਿਆਣਾ 1000 /-
21. ਨਵਰੰਗ ਕਲਾ ਮੰਚ (ਰਜਿ.) ਦੋਰਾਹਾ ਮਾਰਫ਼ਤ ਗੁਰਦਿਆਲ ਦਲਾਲ (ਪ੍ਰਧਾਨ), W-10/37 ਰੇਲਵੇ ਰੋਡ, ਦੋਰਾਹਾ, ਲੁਧਿਆਣਾ 1000 /-
22. ਬਲਬੀਰ ਸਿੰਘ ਬੀਹਰਾ S/O ਸ੍ਰੀ ਸੁਖਦੇਵ ਸਿੰਘ ਸਾਬਕਾ ਸਰਪੰਚ, ਪਿੰਡ ਤੇ ਡਾਕ : ਕੁੱਬਾ, ਜਿਲ੍ਹਾ : ਲੁਧਿਆਣਾ 1000 /-
23. ਸ੍ਰੀ. ਜਸਬੀਰ ਸਿੰਘ ਸਕੱਤਰ ਮਿਲਕ ਪ੍ਰੋਡਿਊਸਰ ਕੋ. ਆਪ. ਸੁਸਾਇਟੀ ਲਿਮ., ਕਟਾਣੀ ਕਲਾਂ, ਲੁਧਿਆਣਾ। 1000 /-
24. ਸ੍ਰੀ ਜਸਵੰਤ ਸਿੰਘ ਸਰਪੰਚ, ਪਿੰਡ ਤੇ ਡਾਕ ਮਕਸੂਦੜਾ, ਤਹਿ. ਪਾਇਲ, ਲੁਧਿਆਣਾ 1000 /-
25. ਰਾਜੀਵ ਪਰਾਸ਼ਰ D.O.R..G., ਲੁਧਿਆਣਾ। 1000 /-
26. ਸ੍ਰੀ ਮਤੀ ਰਾਜ ਰਾਣੀ, ਲੁਧਿਆਣਾ 1000 /-
27. ਸ੍ਰੀ ਰਾਜਿੰਦਰ ਸਿੰਘ ਐਸ. ਡੀ. ਓ. ਕੈਨਾਲ, ਅਖਾੜਾ 1000 /-
28. ਸ੍ਰੀ ਰਾਜਿੰਦਰ ਕੁਮਾਰ H.No. 77, ਵਾਰਡ ਨੰ : 6, ਦੋਰਾਹਾ 500 /-
29. ਸ੍ਰੀ ਵਿਜੇ ਕੁਮਾਰ ਮੋਹਿਨੀ ਪ੍ਰਿੰਟਿੰਗ ਪ੍ਰੈਸ 742/2, 1357, ਮੁਰਾਦਪੁਰਾ, ਗਲੀ ਨੰ : 3, ਲੁਧਿਆਣਾ 500 /-
30. ਡਾ. ਐਸ. ਐਸ. ਮਾਂਗਟ, ਮਾਂਗਟ ਨਰਸਿੰਗ ਹੋਮ, ਅੱਡਾ ਕਟਾਣੀ ਕਲਾਂ, ਲੁਧਿਆਣਾ 500 /-
31. ਡਾ. ਗੁਰਮੇਲ ਸਿੰਘ ਕੂਨਰ, ਕੂਨਰ ਹਸਪਤਾਲ, ਨੀਲੋਂ ਪੁਲ, ਤਹਿ. ਸਮਰਾਲਾ, ਲੁਧਿਆਣਾ 500 /-
32. ਸ੍ਰੀ ਦਰਸ਼ਨ ਸਿੰਘ, ਪਿੰਡ ਹਿਆਤਪੁਰਾ, ਡਾਕ : ਮਾਛੀਵਾੜਾ, ਜਿਲ੍ਹਾ : ਲੁਧਿਆਣਾ 500 /-
33. ਸ੍ਰੀ ਅਮਰੀਕ ਸਿੰਘ S/O ਸ੍ਰੀ ਬਾਬੂ ਸਿੰਘ, ਪਿੰਡ ਗਿੱਦੜੀ, ਡਾਕ : ਬਿਲਾਸਪੁਰ, ਤਹਿ : ਪਾਇਲ, ਲੁਧਿਆਣ 500 /-
34. ਜੰਗ ਰੈਫ਼ਰੀਜਰੇਸ਼ਨ ਐਂਡ ਇਲੈਕਟ੍ਰਿਕ ਕੰਪਨੀ ਗੁਰਦੇਵ ਨਗਰ, ਲੁਧਿਆਣਾ 500 /-
35. ਸ੍ਰੀ ਹਰਸ਼ਰਨਜੀਤ ਸਿੰਘ ਕਾਲੜਾ, ਰਾਇਲ ਇਸਟੇਟ, ਸ਼ਾਪ ਨੰ : 101/3, ਮਾਡਲ ਗਰਾਮ, ਲੁਧਿਆਣਾ 500 /-
36. ਸ੍ਰੀ ਕੁਲਜੀਤ ਸਿੰਘ 54/15, ਵਿਸ਼ਵਕਰਮਾ ਚੌਕ, ਮਿਲਰ ਗੰਜ., ਲੁਧਿਆਣਾ 500 /-
37. ਡਾ. ਐਸ. ਐਸ. ਤੰਗੂ, ਮਨੂੰ ਨਰਸਿੰਗ ਹੋਮ, ਦੋਰਾਹਾ 500 /-

| | |
|---|---|
| 38.ਅਜਨੌਦ ਟਰੇਡਿੰਗ ਕੰਪਨੀ, ਦੋਰਾਹਾ, ਜ਼ਿਲ੍ਹਾ : ਲੁਧਿਆਣਾ | 500 /- |
| 39.ਡਾ. ਰਾਜਵੰਤ ਸਿੰਘ, ਰਾਜਵੰਤ ਕਲੀਨਿਕ ਦੋਰਾਹਾ, ਜ਼ਿਲ੍ਹਾ : ਲੁਧਿਆਣਾ | 500 /- |
| 40.ਸ੍ਰੀ ਸਿਕੰਦਰ ਸਿੰਘ ਪ੍ਰਿੰਸੀਪਲ ਏਕ ਜੋਤ ਪਬਲਿਕ ਹਾਈ ਸਕੂਲ, ਰੋਹਣੋਂ ਖੁਰਦ, ਜ਼ਿਲ੍ਹਾ : ਲੁਧਿਆਣਾ | 500 /- |
| 41.ਕਸ਼ਮੀਰ ਅਪੇਅਰਜ਼ ਪ੍ਰਾ. ਲਿਮ., ਜੀ. ਟੀ. ਰੋਡ, ਦੋਰਾਹਾ, ਜ਼ਿਲ੍ਹਾ : ਲੁਧਿਆਣਾ | 500 /- |
| 42.ਸ੍ਰੀ ਦਰਸ਼ਨ ਸਿੰਘ ਬੁਆਲ ਫਿਲਿੰਗ ਸਟੇਸ਼ਨ, ਕਟਾਣੀ ਕਲਾਂ, ਜ਼ਿਲ੍ਹਾ : ਲੁਧਿਆਣਾ | 500 /- |
| 43.ਡਾ. ਸਵਤੰਤਰ ਪਾਲ, ਬੱਬੀ ਕਲੀਨਿਕ, ਅੱਡਾ ਕਟਾਣੀ ਕਲਾਂ, ਜ਼ਿਲ੍ਹਾ : ਲੁਧਿਆਣਾ | 500 /- |
| 44.ਸ੍ਰੀ ਜਗਦੇਵ ਸਿੰਘ S/O ਸ੍ਰੀ ਘੁਮੰਡਾ ਸਿੰਘ, ਪਿੰਡ ਤੇ ਡਾਕ. ਮਕਸੂਦੜਾ, ਜ਼ਿਲ੍ਹਾ : ਲੁਧਿਆਣਾ | 500 /- |
| 45.ਸ੍ਰੀ ਜਸਵੰਤ ਸਿੰਘ ਸਰਪੰਚ ਪਿੰਡ ਬੀੜ ਕਿਸ਼ਨ ਸਿੰਘ ਵਾਲਾ, ਨਵਾਂ ਪਿੰਡ, ਡਾਕ : ਚਕੋਹੀ, ਜ਼ਿਲ੍ਹਾ : ਲੁਧਿਆਣਾ | 500 /- |
| 46.ਸ੍ਰੀ ਮਨਜੀਤ ਸਿੰਘ S/O ਸ੍ਰੀ ਬਲਵੰਤ ਸਿੰਘ, ਪਿੰਡ ਤੇ ਡਾਕ. ਕੁੱਬਾ, ਜ਼ਿਲ੍ਹਾ : ਲੁਧਿਆਣਾ | 500 /- |
| 47.ਸ੍ਰੀ ਗੁਰਮੀਤ ਸਿੰਘ S/O ਸ੍ਰੀ ਅਵਤਾਰ ਸਿੰਘ, ਪਿੰਡ ਤੇ ਡਾਕ. ਕੁੱਬਾ, ਜ਼ਿਲ੍ਹਾ : ਲੁਧਿਆਣਾ | 500 /- |
| 48.ਸ੍ਰੀ ਸ਼ਿੰਗਾਰਾ ਸਿੰਘ S/O ਸ੍ਰੀ ਸਰਵਣ ਸਿੰਘ, ਪਿੰਡ ਸ਼ਾਹਪੁਰ, ਡਾਕ : ਪਾਇਲ, ਜ਼ਿਲ੍ਹਾ : ਲੁਧਿਆਣਾ | 500 /- |
| 49.ਡਾ. ਐਚ. ਐਸ. ਗਿਰਨ, ਆਈ ਐਂਡ ਜਨਰਲ ਹਸਪਤਾਲ, ਜੀ. ਟੀ. ਰੋਡ, ਸਾਹਨੇਵਾਲ, ਜ਼ਿਲ੍ਹਾ : ਲੁਧਿਆਣਾ | 500 /- |
| 50.ਪ੍ਰਿੰਸੀਪਲ ਪ੍ਰੇਮ ਸਿੰਘ, ਮਾਲਵਾ ਮਾਡਲ ਸਕੂਲ ਹੀਰਾਂ, ਜ਼ਿਲ੍ਹਾ : ਲੁਧਿਆਣਾ | 500 /- |
| 51.ਸ੍ਰੀ ਅਮਰੀਕ ਸਿੰਘ, ਕਮਿਸ਼ਨ ਏਜੰਟ, ਦਾਣਾ ਮੰਡੀ, ਦੋਰਾਹਾ | 500 /- |
| 52.ਪ੍ਰਧਾਨ ਟਾਂਗਾ ਸਟੈਂਡ, ਲੁਧਿਆਣਾ | 500 /- |
| 53.ਸ੍ਰੀ ਗੁਰਚੇਤ ਸਿੰਘ ਢਿੱਲੋਂ, ਬਰਗਾੜੀ | 500/- |
| 54.ਸ੍ਰੀ ਅਮਰਜੀਤ ਸਿੰਘ ਪੰਮਾ, ਬਰਗਾੜੀ | 500/- |
| 55.ਸ੍ਰੀ ਗੁਰਜੰਟ ਸਿੰਘ, ਪਿੰਡ : ਭੂੰਦੜ | 500/- |
| 56.ਪ੍ਰਿੰਸੀਪਲ ਸ਼ਕਤੀ ਪਬਲਿਕ ਸਕੂਲ, ਦੋਰਾਹਾ, ਜ਼ਿਲ੍ਹਾ – ਲੁਧਿਆਣਾ | 300 /- |
| 57.ਕਾਮਰੇਡ ਕਰਤਾਰ ਬੁਆਣੀ, ਪਿੰਡ ਤੇ ਡਾਕ. ਬੁਆਣੀ, ਜ਼ਿਲ੍ਹਾ : ਲੁਧਿਆਣਾ | 250 /- |
| 58.ਸ੍ਰੀ ਗੁਰੂ ਹਰਕ੍ਰਿਸ਼ਨ ਪਬਲਿਕ ਸਕੂਲ, ਦੋਰਾਹਾ, ਜ਼ਿਲ੍ਹਾ : ਲੁਧਿਆਣਾ | 250 /- |
| 59.ਆਦਰਸ਼ ਫਰਨੀਚਰ, ਲੁਧਿਆਣਾ | 250 /- |
| 60.ਬਲਦੇਵ ਸਿੰਘ, ਕਰਮ ਸਿੰਘ, ਕਰਿਆਨਾ ਸ਼ਾਪ ਦੋਰਾਹਾ, ਜ਼ਿਲ੍ਹਾ : ਲੁਧਿਆਣਾ | 200 /- |
| 61.ਬਖਸ਼ੀ ਸਿੰਘ ਐਂਡ ਸੰਜ਼, ਦੋਰਾਹਾ, ਜ਼ਿਲ੍ਹਾ : ਲੁਧਿਆਣਾ | 200 /- |
| 62.ਸ੍ਰੀ ਰਛਪਾਲ ਸ਼ਾਰਦਾ, ਪਿੰਡ ਤੇ ਡਾਕ. ਭੈਣੀ ਸਾਹਿਬ, ਜ਼ਿਲ੍ਹਾ : ਲੁਧਿਆਣਾ | 200 /- |
| 63.ਸ੍ਰੀ ਬਲਜੀਤ ਸਿੰਘ, ਪਿੰਡ ਤੇ ਡਾਕ. ਧਮੋਟ ਕਲਾਂ, ਜ਼ਿਲ੍ਹਾ : ਲੁਧਿਆਣਾ | 200 /- |
| 64.ਸ੍ਰੀ ਸੁਖਵਿੰਦਰ ਸਿੰਘ S/O ਸ੍ਰੀ ਜਗੀਰ ਸਿੰਘ, ਪਿੰਡ : ਸ਼ਾਹਪੁਰ, ਡਾਕ. ਪਾਇਲ, ਜ਼ਿਲ੍ਹਾ : ਲੁਧਿਆਣਾ | 200 /- |
| 65.ਸ੍ਰੀ ਗੁਰਮੇਲ ਸਿੰਘ, ਗੁਰਮੇਲ ਹੋਮਿਓ ਹਸਪਤਾਲ, ਮਲੇਰਕੋਟਲਾ ਰੋਡ, ਖੰਨਾ, ਜ਼ਿਲ੍ਹਾ : ਲੁਧਿਆਣਾ | 200 /- |
| 66.ਸ੍ਰੀ ਪਾਲ ਸਿੰਘ S/O ਸ੍ਰੀ ਜਗਨ ਸਿੰਘ, ਪਿੰਡ : ਦੌਲਤਪੁਰ, ਡਾਕ. ਬਾਬਰਪੁਰ, ਜ਼ਿਲ੍ਹਾ : ਲੁਧਿਆਣਾ | 200 /- |
| 67.ਸ੍ਰੀ ਜਸਵੰਤ ਸਿੰਘ ਗਿੱਲ ਪ੍ਰਿੰਸੀਪਲ ਜੀ. ਐਮ. ਐਨ. ਕਾਲਜ, ਦੋਰਾਹਾ, ਜ਼ਿਲ੍ਹਾ : ਲੁਧਿਆਣਾ | 200 /- |
| 68.ਸ੍ਰੀ ਮਲਕੀਤ ਸਿੰਘ S/O ਸ੍ਰੀ ਹੁਕਮ ਸਿੰਘ, ਪਿੰਡ : ਬੁਥਗੜ੍ਹ ਡਾਕ. ਰਤਨਗੜ੍ਹ, ਜ਼ਿਲ੍ਹਾ : ਲੁਧਿਆਣਾ | 200 /- |
| 69.ਸ੍ਰੀ ਐਸ. ਐਸ. ਜੈਨ, ਜੈਨ ਫਿਲਿੰਗ ਸਟੇਸ਼ਨ, ਪਾਇਲ, ਜ਼ਿਲ੍ਹਾ : ਲੁਧਿਆਣਾ | 150 /- |
| 70.ਸਰਸਵਤੀ ਮਾਡਲ ਹਾਈ ਸਕੂਲ, ਟਿੰਬਰ ਮਾਰਕੀਟ, ਦੋਰਾਹਾ, ਜ਼ਿਲ੍ਹਾ : ਲੁਧਿਆਣਾ | 100 /- |
| 71.ਸ੍ਰੀ ਅਮਰੀਕ ਸਿੰਘ, ਪਿੰਡ ਅਲੂਣਾਂ ਤੋਲਾ, ਜ਼ਿਲ੍ਹਾ : ਲੁਧਿਆਣਾ | 100 /- |
| 72.ਸ੍ਰੀ ਅਵਤਾਰ ਸਿੰਘ, ਅੱਡਾ ਕਟਾਣੀ ਕਲਾਂ, ਜ਼ਿਲ੍ਹਾ : ਲੁਧਿਆਣਾ | 100 /- |
| 73.ਸ੍ਰੀ ਰਵੀ ਪ੍ਰਕਾਸ਼ ਸ਼ਰਮਾ, ਹੈਬੋਵਾਲ ਕਲਾਂ, ਜ਼ਿਲ੍ਹਾ : ਲੁਧਿਆਣਾ | 100 /- |
| 74.ਸ਼ਰਮਾ ਸਵੀਟ ਹਾਊਸ, ਪਾਇਲ, ਜ਼ਿਲ੍ਹਾ : ਲੁਧਿਆਣਾ | 100 /- |
| 75.ਸ੍ਰੀ ਜਸਵੀਰ ਸਿੰਘ ਪ੍ਰਿੰਸੀਪਲ ਜੇ. ਬੀ. ਕਾਲਜ, ਦੋਰਾਹਾ, ਜ਼ਿਲ੍ਹਾ : ਲੁਧਿਆਣਾ | 100/- |
| 76.ਸ੍ਰੀ ਗੁਰਮੇਲ ਸਿੰਘ S/O ਸ੍ਰੀ ਜੈਮਲ ਸਿੰਘ, ਪਿੰਡ : ਘਰਾਲਾ, ਡਾਕ. ਚਕੋਹੀ, ਜ਼ਿਲ੍ਹਾ : ਲੁਧਿਆਣਾ | 100 /- |



# ਤਰਕਸ਼ੀਲ ਸੋਸਾਇਟੀ ਪੰਜਾਬ (ਰਜਿ:) ਦੀ ਤਿੰਨ ਰੋਜ਼ਾ ਵਰਕਸ਼ਾਪ

*ਰਾਜਪਾਲ ਸਿੰਘ*

ਤਰਕਸ਼ੀਲ ਸੋਸਾਇਟੀ ਪੰਜਾਬ (ਰਜਿ.) ਵੱਲੋਂ ਆਪਣੇ ਵਰਕਰਾਂ ਦੀ ਸਿਖਲਾਈ ਲਈ ਤਿੰਨ ਦਿਨਾ ਸੂਬਾ ਪੱਧਰੀ ਵਰਕਸ਼ਾਪ 7-8-9 ਜੂਨ ਨੂੰ ਲੁਧਿਆਣੇ ਦੇ ਆਰ. ਐਸ. ਮਾਡਲ ਸਕੂਲ ਵਿੱਚ ਲਗਾਈ ਗਈ। ਇਸ ਸਕੂਲ ਦੇ ਪ੍ਰਿੰਸੀਪਲ ਸ੍ਰੀ ਮੋਹਨ ਲਾਲ ਜੀ ਨੇ ਸਾਰੇ ਵਰਕਰਾਂ ਨੂੰ ਜੀ ਆਇਆ ਕਿਹਾ। ਉਹਨਾਂ ਕਿਹਾ ਕਿ ਵਹਿਮ ਭਰਮ ਕੇਵਲ ਅਨਪੜ੍ਹ ਲੋਕਾਂ ਵਿੱਚ ਹੀ ਨਹੀਂ ਹਨ ਸਗੋਂ ਪੜ੍ਹੇ ਲਿਖੇ ਵਿਅਕਤੀ ਵੀ ਇਸਦੇ ਓਨੇ ਹੀ ਸ਼ਿਕਾਰ ਹਨ। ਉਹਨਾਂ ਨੇ ਦੱਸਿਆ ਕਿ ਪਿਛਲੇ ਸਾਲ ਛੁੱਟੀਆਂ ਦੌਰਾਨ ਬੱਚਿਆਂ ਦਾ ਕੈਂਪ ਲੱਗਿਆ ਹੋਇਆ ਸੀ। ਇਸ ਕੈਂਪ ਦੌਰਾਨ ਬੱਚਿਆਂ ਦੇ ਮਨਾਂ ਵਿੱਚੋਂ ਭੂਤਾਂ-ਪ੍ਰੇਤਾਂ ਦੇ ਡਰ ਨੂੰ ਦੂਰ ਕਰਨ ਲਈ ਉਹਨਾਂ ਨੇ ਰਾਤ ਨੂੰ 1 ਵਜੇ ਬੱਚਿਆਂ ਨੂੰ ਉਠਾਇਆ ਅਤੇ ਸ਼ਮਸ਼ਾਨ ਘਾਟ ਵਿੱਚ ਲੈ ਕੇ ਗਏ ਅਤੇ ਉਥੇ ਲਿਜਾਕੇ ਬੱਚਿਆਂ ਨੂੰ ਸਪਸ਼ਟ ਕੀਤਾ ਕਿ ਦੇਖੋ ਸਮਸ਼ਾਨ ਘਾਟ ਵਿੱਚ ਕੋਈ ਭੂਤ-ਪ੍ਰੇਤ ਨਹੀਂ ਹੁੰਦੇ।

ਇਸਤੋਂ ਬਾਅਦ ਸਾਰੇ ਕਾਰਕੁੰਨਾਂ ਨੇ ਆਪੋ ਆਪਣੀ ਜਾਣ-ਪਛਾਣ ਦਿੱਤੀ। ਤਰਕਸ਼ੀਲ ਸੋਸਾਇਟੀ ਪੰਜਾਬ ਦੇ ਜਨਰਲ ਸਕੱਤਰ ਸ੍ਰੀ ਅਸ਼ੋਕ ਕੁਮਾਰ ਨੇ ਸੋਸਾਇਟੀ ਦੇ ਉਦੇਸ਼ਾਂ ਬਾਰੇ ਸਪਸ਼ਟ ਕੀਤਾ ਅਤੇ ਇਸ ਗੱਲ ਦੀ ਵਿਆਖਿਆ ਕੀਤੀ ਕਿ ਤਰਕਸ਼ੀਲ ਲਹਿਰ ਵਿੱਚ ਕੰਮ ਕਰਨ ਦੀ ਲੋੜ ਕਿਉਂ ਹੈ।

ਫਿਰ ਤਰਕਸ਼ੀਲ ਸੋਸਾਇਟੀ ਦੇ ਵਰਕਰਾਂ ਪਾਸੋਂ ਫੀਲਡ ਵਿੱਚ ਕੰਮ ਕਰਨ ਸਮੇਂ ਆਉਂਦੀਆਂ ਮੁਸ਼ਕਿਲਾਂ ਬਾਰੇ ਜਾਣਕਾਰੀ ਲਈ ਗਈ। ਵਰਕਰਾਂ ਨੇ ਵੱਖ ਵੱਖ ਵਿਸ਼ਿਆਂ ਬਾਰੇ ਉਠਦੇ ਸਵਾਲਾਂ ਅਤੇ ਹੋਰ ਮੁਸ਼ਕਿਲਾਂ ਬਾਰੇ ਵਿਚਾਰ ਸਾਂਝੇ ਕੀਤੇ। ਇਨ੍ਹਾਂ ਸਵਾਲਾਂ ਅਤੇ ਸਮੱਸਿਆਵਾਂ ਬਾਰੇ ਤਰਕਸ਼ੀਲ ਸੋਸਾਇਟੀ ਦੇ ਆਗੂਆਂ ਅਸ਼ੋਕ ਕੁਮਾਰ, ਕ੍ਰਿਸ਼ਨ ਬਰਗਾੜੀ, ਰਾਜਿੰਦਰ ਭਦੌੜ, ਸੁਖਵੰਤ ਬਰਨਾਲਾ ਅਤੇ ਰਾਜਪਾਲ ਸਿੰਘ ਵੱਲੋਂ ਜਵਾਬ ਦਿੱਤੇ ਗਏ।

ਇਸਤੋਂ ਬਾਅਦ ਹਰੇਕ ਇਕਾਈ ਵੱਲੋਂ ਇੱਕ ਇੱਕ ਵਰਕਰ ਨੇ ਸਟੇਜ ਤੇ ਆਕੇ ਪੇਸ਼ਕਾਰੀ ਕੀਤੀ ਕਿ ਉਹ ਲੋਕਾਂ ਅੱਗੇ ਪ੍ਰੋਗਰਾਮ ਪੇਸ਼ ਕਰਨ ਲੱਗਿਆ ਕੀ ਵਿਚਾਰ ਅਤੇ ਕਿਸ ਢੰਗ ਨਾਲ ਪੇਸ਼ ਕਰਦੇ ਹਨ।

ਚਾਹੇ ਪੇਸ਼ ਕੀਤੇ ਜਾਣ ਵਾਲੇ ਵਿਚਾਰ ਰਲਦੇ ਮਿਲਦੇ ਹੀ ਹੋਣੇ ਸਨ ਪਰ ਵੱਖ-ਵੱਖ ਇਲਾਕਿਆਂ ਵਿੱਚੋਂ ਆਏ ਵਰਕਰਾਂ ਦੇ ਅੱਡ-ਅੱਡ ਇਲਾਕਾਈ ਲਹਿਜੇ ਅਤੇ ਵਿਚਾਰਾਂ ਨੂੰ ਪੇਸ਼ ਕਰਨ ਦੇ ਢੰਗਾਂ ਦੀ ਵੰਨ-ਸੁਵੰਨਤਾ ਨੇ ਦੋ ਦਿਨ ਚੱਲੇ ਇਸ ਲੰਮੇ ਸ਼ੈਸ਼ਨ ਦੀ ਰੋਚਕਤਾ ਬਣਾਈ ਰੱਖੀ।

ਅਗਲੇ ਸ਼ੈਸ਼ਨ ਵਿੱਚ ਰਾਜਪਾਲ ਸਿੰਘ ਵਲੋਂ ਧਰਮ ਦੀ ਉਤਪਤੀ, ਵਿਕਾਸ ਅਤੇ ਇਸ ਪ੍ਰਤੀ ਅਪਣਾਈ ਜਾਣ ਵਾਲੀ ਪਹੁੰਚ ਬਾਰੇ ਲੈਕਚਰ ਦਿੱਤਾ ਗਿਆ। ਇਸ ਵਿੱਚ ਉਹਨਾਂ ਨੇ ਦੱਸਿਅ ਕਿ ਕੁਦਰਤ ਪ੍ਰਤੀ ਮਨੁੱਖ ਨੇ ਤਿੰਨ ਤਰ੍ਹਾਂ ਦੀ ਪਹੁੰਚ ਅਪਣਾਈ ਜਿਨ੍ਹਾਂ ਵਿੱਚੋਂ ਧਰਮ, ਵਿਗਿਆਨ ਅਤੇ ਜਾਦੂ-ਟੂਣੇ ਪੈਦਾ ਹੋਏ। ਧਰਮ ਕਿਸੇ ਸਮੇਂ ਮਨੁੱਖ ਦੀ ਕੁਦਰਤੀ ਸ਼ਕਤੀਆਂ ਅੱਗੇ ਬੇਬਸੀ, ਅਗਿਆਨਤਾ ਅਤੇ ਜਗਿਆਸਾ ਵਿੱਚੋਂ ਪੈਦਾ ਹੋਇਆ ਪਰ ਅੱਜ ਵਿਗਿਆਨ ਇਸ ਪੜਾਅ ਤੀਕ ਪਹੁੰਚ ਗਿਆ ਹੈ ਕਿ ਮਨੁੱਖ, ਧਰਮ ਜਾਂ ਜਾਦੂ ਦੀਆਂ ਗਲਤਫਹਿਮੀਆਂ ਦੇ ਚੁੰਗਲ ਵਿਚੋਂ ਨਿਕਲ ਸਕੇ। ਇਸਤੋਂ ਇਲਾਵਾ ਇਸ ਲੈਕਚਰ ਵਿੱਚ ਆਪਣੇ ਮੁਢਲੇ ਦੌਰ ਵਿੱਚ ਧਰਮਾਂ ਵੱਲੋਂ ਨਿਭਾਏ ਸਮਾਜਿਕ ਰੋਲ ਦਾ ਮੁਲਅੰਕਣ ਕੀਤਾ ਗਿਆ ਅਤੇ ਧਰਮਾਂ ਦੀ ਦਾਰਸ਼ਨਿਕ ਪਹੁੰਚ ਦੀਆਂ ਖਾਮੀਆਂ ਨੂੰ ਸਪਸ਼ਟ ਕੀਤਾ ਗਿਆ। ਇਸ ਲੈਕਚਰ ਬਾਰੇ ਹਾਜਰ ਵਰਕਰਾਂ ਵੱਲੋਂ ਭਰਪੂਰ ਬਹਿਸ-ਵਿਚਾਰ ਕੀਤਾ ਗਿਆ।

8 ਤਰੀਕ ਦੀ ਸ਼ਾਮ ਨੂੰ ਡਾ ਰਾਜਿੰਦਰ ਪਾਲ ਸਿੰਘ ਨੇ ਤਰਕਸ਼ੀਲ ਜੀਵਨ ਜਾਚ ਬਾਰੇ ਆਪਣੇ ਵਿਚਾਰ ਸਾਂਝੇ ਕਰਦਿਆਂ ਆਖਿਆ ਕਿ ਤਰਕਸ਼ੀਲ ਵਿਚਾਰਧਾਰਾ ਨੂੰ ਚੇਤਨ ਪੱਧਰ ਤੇ ਅਪਨਾਉਣਾ ਜਾਂ ਅਪਨਾਉਣ ਦਾ ਦਾਅਵਾ ਕਰਨਾ ਸੌਖਾ ਹੈ ਪਰ ਇੱਕ ਜੀਵਨ ਜਾਚ ਵਜੋਂ ਜੀਵਨ ਵਿੱਚ ਉਤਾਰਨਾ ਕਠਿਨ ਕੰਮ ਹੈ। ਸੋ ਦ੍ਰਿੜਤਾ ਨਾਲ ਤਰਕਸ਼ੀਲ ਜੀਵਨ ਜਾਚ ਅਪਨਾਉਣ ਦੀ ਜਰੂਰਤ ਹੈ। ਇਸ ਮੱਸਲੇ ਤੇ ਬਹੁਤ ਸਾਰੇ ਬੁਲਾਰਿਆਂ ਨੇ ਆਪਣੇ ਵਿਚਾਰ ਪ੍ਰਗਟ ਕੀਤੇ। ਰਾਤ ਦੇ ਸੈਸ਼ਨ ਵਿੱਚ ਸ੍ਰੀ ਰਾਜਿੰਦਰ ਸਿੰਘ ਭਦੌੜ, ਸ੍ਰੀ ਕ੍ਰਿਸ਼ਨ ਬਰਗਾੜੀ ਅਤੇ ਅਸ਼ੋਕ ਕੁਮਾਰ ਜੀ ਨੇ ਕੇਸਾਂ ਬਾਰੇ ਵਿਸਤਾਰ ਵਿੱਚ ਦੱਸਦਿਆਂ, ਹਿਪਨੋਟਿਜ਼ਮ ਬਾਰੇ ਜਾਣਕਾਰੀ ਦਿੱਤੀ।

9.6.97 ਨੂੰ ਸਵੇਰੇ ਵੱਖ ਵੱਖ ਇਕਾਈਆਂ ਨੇ ਜਾਦੂ ਦੀਆਂ ਆਈਟਮਾਂ ਪੇਸ਼ ਕਰਦਿਆਂ ਆਪਣੀ ਪੇਸ਼ਕਾਰੀ ਦਾ ਢੰਗ ਦੱਸਿਆ। ਪਿਛੋਂ ਖਾਮੀਆਂ ਬਾਰੇ ਦੱਸਦਿਆਂ ਸਲਾਹ ਦਿੱਤੀ ਗਈ ਕਿ ਜਾਦੂ ਨੂੰ ਆਪਣੇ ਆਪ ਵਿੱਚ ਨਿਸ਼ਾਨਾ ਸਮਝਣ ਦੀ ਥਾਂ ਸਾਧਨ ਸਮਝਿਆ ਜਾਵੇ। ਸਕੂਲਾਂ ਵਿੱਚ

(ਬਾਕੀ ਸਫਾ 23 'ਤੇ)

# ਤੁਸੀਂ ਕੀ ਜਾਣਦੇ ਸੀ

ਮਈ-ਜੂਨ ਦੇ ਤਰਕਸ਼ੀਲ ਵਿੱਚ ਪੁੱਛੇ ਗਏ 10 ਸਵਾਲਾਂ ਦੇ ਸਬੰਧ ਵਿੱਚ 31 ਮਈ ਤੀਕ ਜਿਨ੍ਹਾਂ ਬੱਚਿਆਂ ਦੇ ਉਤਰ ਸਾਨੂੰ ਪ੍ਰਾਪਤ ਹੋਏ ਉਹਨਾਂ ਵਿੱਚੋਂ ਸਾਰੇ ਉੱਤਰ ਤਾਂ ਕਿਸੇ ਵੀ ਬੱਚੇ ਦੇ ਠੀਕ ਨਹੀਂ ਸਨ। ਚਾਹੇ ਇਹਨਾਂ ਵਿਚੋਂ ਇੱਕ ਦੋ ਸਵਾਲਾਂ ਨੂੰ ਛੱਡ ਕੇ ਸਾਰੇ ਸਵਾਲਾਂ ਦੇ ਜਵਾਬ ਦਸਵੀਂ ਤੀਕ ਦੀਆਂ ਕਿਤਾਬਾਂ, ਇਸ ਸਾਲ ਜਾਂ ਪਿਛਲੇ ਸਾਲ ਦੇ ਤਰਕਸ਼ੀਲ ਮੈਗਜ਼ੀਨਾਂ ਜਾਂ ਤਰਕਸ਼ੀਲ ਸੋਸਾਇਟੀ ਦੀਆਂ ਕਿਤਾਬਾਂ ਵਿੱਚੋਂ ਮਿਲ ਸਕਦੇ ਸਨ। ਫਿਰ ਵੀ ਕੁਝ ਬੱਚਿਆਂ ਦੀ ਕੋਸ਼ਿਸ਼ ਸ਼ਲਾਘਾਯੋਗ ਸੀ। ਜਿਨ੍ਹਾਂ ਵਿੱਚੋਂ ਅਸੀਂ 7 ਤੋਂ ਵੱਧ ਉਤਰ ਠੀਕ ਭੇਜਣ ਵਾਲੇ ਬੱਚਿਆਂ ਦੇ ਨਾਮ ਮੈਗਜ਼ੀਨ ਵਿੱਚ ਛਾਪ ਰਹੇ ਹਾਂ। ਹੈਰਾਨੀਜਨਕ ਗੱਲ ਇਹ ਹੈ ਕਿ ਠੀਕ ਉਤਰ ਭੇਜਣ ਵਾਲੇ ਪੰਜੇ ਬੱਚੇ ਹੀ ਬਠਿੰਡੇ ਜਿਲ੍ਹੇ ਦੇ ਹਨ !

*1. ਸਨੇਹਪਾਲ ਸਿੰਘ, ਛੇਵੀਂ ਜਮਾਤ (ਬਠਿੰਡਾ)*
*2. ਸੁਖਵਿੰਦਰ ਸਿੰਘ, ਦਸਵੀਂ ਜਮਾਤ (ਰਾਏਖਾਨਾ)*
*3. ਨਿਸਚਿੰਤ ਗਰਗ, (ਰਾਮਪੁਰਾ ਫੂਲ)*
*4. ਨਿਸ਼ਾਂਤ ਗਰਗ, ਅੱਠਵੀਂ ਜਮਾਤ (ਰਾਮਪੁਰਾ ਫੂਲ)*
*5. ਸੁਰਿੰਦਰ ਸਿੰਘ, ਦਸਵੀਂ ਜਮਾਤ (ਸੰਗਤ ਮੰਡੀ)*

ਸਵਾਲਾਂ ਦੇ ਠੀਕ ਉਤਰ ਹੇਠ ਲਿਖੇ ਅਨੁਸਾਰ ਹਨ।

1. **ਉਤਰ** - ਮਹਾਨ ਵਿਗਿਆਨੀ ਬਰੂਨੋ ਨੂੰ 17 ਫਰਵਰੀ, 1600 ਨੂੰ ਰੋਮ ਸ਼ਹਿਰ ਵਿਚ ਜਿਉਂਦਿਆਂ ਸਾੜ ਦਿੱਤਾ ਗਿਆ ਸੀ ਕਿਉਂਕਿ ਉਸ ਅਨੁਸਾਰ ਸੂਰਜ ਧਰਤੀ ਦੁਆਲੇ ਨਹੀਂ ਘੁੰਮਦਾ ਸਗੋਂ ਧਰਤੀ ਅਤੇ ਹੋਰ ਗ੍ਰਹਿ ਸੂਰਜ ਦੁਆਲੇ ਚੱਕਰ ਲਗਾਉਂਦੇ ਹਨ। ਇਹ ਵਿਚਾਰ ਉਸ ਸਮੇਂ ਸਥਾਪਤ ਧਾਰਮਿਕ ਵਿਚਾਰਾਂ ਨਾਲ ਟਕਰਾਉਂਦੇ ਸਨ।

2. **ਉਤਰ** - ਚੰਨ ਧਰਤੀ ਦੁਆਲੇ 27 ਦਿਨ, 7 ਘੰਟੇ, 43 ਮਿੰਟ ਅਤੇ 11.47 ਸੈਕਿੰਡਾਂ ਵਿੱਚ ਚੱਕਰ ਲਗਾਉਂਦਾ ਹੈ ਅਤੇ ਇੰਨੇ ਸਮੇਂ ਵਿੱਚ ਹੀ ਆਪਣੀ ਧੁਰੀ ਦੁਆਲੇ ਚੱਕਰ ਲਗਾਉਂਦਾ ਹੈ।

3. **ਉਤਰ** - ਧਰਤੀ ਦੀ ਸੂਰਜ ਦੁਆਲੇ ਘੁੰਮਣ ਦੀ ਔਸਤ ਗਤੀ 107, 200 ਕਿ. ਮੀ. ਪ੍ਰਤੀ ਘੰਟਾ ਹੈ।

4. **ਉਤਰ** - ਹੁਣ ਤੱਕ ਜਾਣੇ ਜਾਂਦੇ 9 ਗ੍ਰਹਿਆਂ ਵਿੱਚੋਂ ਐਸ ਵਕਤ ਨੈਪਚੂਨ ਸਭ ਤੋਂ ਵੱਧ ਦੂਰੀ ਤੇ ਹੈ ਅਤੇ ਇਸ ਸਥਿਤੀ ਵਿੱਚ ਇਹ 1999 ਈ. ਤਕ ਰਹੇਗਾ। ਚਾਹੇ ਆਮ ਤੌਰ ਤੇ ਸੂਰਜ ਤੋਂ ਸਭ ਤੋਂ ਵੱਧ ਦੂਰ ਨੌਵੇਂ ਨੰਬਰ ਦਾ ਗ੍ਰਹਿ ਪਲੂਟੋ ਹੁੰਦਾ ਹੈ ਪਰੰਤੂ ਇਸ ਦਾ ਪਥ ਅੰਡਾਕਾਰ ਹੋਣ ਕਾਰਨ ਕੁਝ ਸਮੇਂ ਲਈ ਇਹ ਨੈਪਚੂਨ ਦੇ ਗ੍ਰਹਿ ਪਥ ਤੋਂ ਅੰਦਰ ਆ ਜਾਂਦਾਹੈ। ਸੋ ਇਸ ਸਮੇਂ ਪਲੂਟੋ ਸੂਰਜ ਤੋਂ ਅੱਠਵੇਂ ਨੰਬਰ ਤੇ ਹੈ।

5. **ਉਤਰ** - ਹਵਾਈ ਜਹਾਜ ਦੀ ਕਾਢ ਅਮਰੀਕਾ ਦੇ ਔਰਵਿਲ ਰਾਈਟ ਅਤੇ ਵਿਲਬਰ ਰਾਈਟ ਨਾਂ ਦੇ ਭਰਾਵਾਂ ਨੇ ਕੱਢੀ ਸੀ।

6. **ਉਤਰ** - ਨਿਊਟ੍ਰਾਨ ਤਾਰੇ ਦੇ ਇਕ ਘਣ ਸ.ਮ ਦਾ ਪੁੰਜ 10 ਲੱਖ ਟਨ ਦੇ ਲੱਗਭਗ ਹੁੰਦਾ ਹੈ। ਨਿਊਟ੍ਰਾਨ ਤਾਰੇ ਦੀ ਬਲਣ ਸਥਿਤੀ ਦੇ ਪੜਾਅ ਅਤੇ ਮੁਢਲੇ ਪੁੰਜ ਦੇ ਅਨੁਸਾਰ ਇਹ ਥੋੜ੍ਹਾ ਘਟ ਵਧ ਵੀ ਸਕਦਾ ਹੈ।

7. **ਉਤਰ** - ਇਲੈਕਟਰੋ-ਕਾਰਡੀਓ ਗ੍ਰਾਫ (Electro-Cardio Graph)

8. **ਉਤਰ** - ਵਾਯੂਮੰਡਲ ਵਿੱਚ ਆਰਗਨ ਨਾਂ ਦੀ ਅਕ੍ਰਿਆਸ਼ੀਲ ਗੈਸ (Inert Gas) ਮਾਤਰਾ ਪੱਖੋਂ ਤੀਸਰੇ ਨੰਬਰ ਤੇ ਹੈ ਜੋ ਲੱਗਭਗ 0.93% ਹੈ। ਆਮ ਧਾਰਨਾ ਕਾਰਬਨ ਡਾਇਆਕਸਾਈਡ ਦੀ ਹੈ ਜਦੋਂ ਕਿ ਇਸ ਦੀ ਮਾਤਰਾ ਕੇਵਲ 0.03% ਹੀ ਹੁੰਦੀ ਹੈ।

9. **ਉਤਰ** - ਸੰਸਾਰ ਦਾ ਸਭ ਤੋਂ ਵੱਡਾ ਟਾਪੂ ਗਰੀਨਲੈਂਡ ਹੈ ਜੋ ਕਿ ਆਰਕਟਿਕ ਮਹਾਂਸਾਗਰ (Arctic Ocean) ਅਤੇ ਉਤਰੀ ਅੰਧ ਮਹਾਂਸਾਗਰ (North Atlantic Ocean) ਨਾਲ ਘਿਰਿਆ ਹੋਇਆ ਹੈ।

10. **ਉਤਰ** - ਕਲਾਈਡੋਸਕੋਪ (Cliedoscope) ਇੱਕ ਅਜਿਹਾ ਵਿਗਿਆਨਕ ਖਿਡੌਣਾ ਹੈ ਜੋ ਬਹੁ-ਪਰਵਰਤਨ (Multiple Reflection) ਦੇ ਸਿਧਾਂਤ ਤੇ ਕੰਮ ਕਰਦਾ ਹੈ। ਇਸ ਵਿੱਚ ਦਰਪਣ ਦੇ ਤਿੰਨ ਟੁਕੜਿਆਂ ਨੂੰ ਜੋੜ ਕੇ ਉਸ ਵਿੱਚ ਰੰਗਦਾਰ ਚੂੜੀਆਂ ਦੇ ਟੁਕੜੇ ਜਾਂ ਅਜਿਹਾ ਹੋਰ ਕੁਝ ਪਾ ਦਿੱਤਾ ਜਾਂਦਾ ਹੈ। ਇਹਨਾਂ ਟੁਕੜਿਆਂ ਦੇ ਅਨੇਕਾਂ ਪ੍ਰਤੀਬਿੰਬ ਬਣਨ ਨਾਲ ਬਹੁਤ ਸੁੰਦਰ ਨਮੂਨੇ ਦਿਖਾਈ ਦਿੰਦੇ ਹਨ।

- - -



# ਸਾਧ-ਚੇਲਿਆਂ 'ਚ ਵਾਰਤਾਲਾਪ

**ਭੁਪਿੰਦਰ ਸੰਧੂ**

ਸਾਧ : ਬੈਠੋ ਭਗਤੋ ! ਤੁਸੀਂ ਪਿੰਡ ਵਿੱਚੋਂ ਆਏ।
ਦੱਸੋ ਕੀ ਪਿੰਡ ਦੀ ਹੋ ਖ਼ਬਰ ਲਿਆਏ ?
ਸੁਣਾਉ ਸਭ ਦਾ ਮੈਨੂੰ ਹਾਲ ਚੇਲਿਉ।
ਕਿਸ ਕਿਸ ਦੇ ਕੀ ਨੇ ਸਵਾਲ ਚੇਲਿਉ ?

ਚੇਲੇ : ਕੱਲ੍ਹ ਆਪਣੇ ਪਿੰਡ ਕੁਝ ਮੁੰਡੇ ਆਏ।
ਸੱਥ ਵਿੱਚ ਉਹਨਾਂ ਨੇ ਲੋਕ ਬਹਾਏ।
ਉਹ ਕਹਿੰਦੇ ਹਰ ਥਾਂ ਵਿਗਿਆਨ ਬਾਬਾ ਜੀ !
ਏਸੇ ਵਿੱਚ ਸਾਰੇ ਨੇ ਗਿਆਨ ਬਾਬਾ ਜੀ !

ਸਾਧ : ਸਾਰੀ ਗੱਲ ਜਰਾ ਖੁੱਲ ਕੇ ਦੱਸੋ ਭਾਈ।
ਗੱਲ ਥੋਡੀ ਮੈਨੂੰ ਕੋਈ ਸਮਝ ਨਾ ਆਈ।
ਉਹ ਕੌਣ ਹਨ ? ਕਿੱਥੋਂ ਆਏ ਚੇਲਿਉ ?
ਜਿੰਨ੍ਹਾਂ ਕੋਲੋਂ ਫਿਰੋਂ ਘਬਰਾਏ ਚੇਲਿਉ !

ਚੇਲੇ : ਉਹ ਸਾਧ-ਚੇਲਿਆਂ ਦੇ ਰਹੇ ਭੇਤ ਖੋਲ੍ਹਦੇ।
ਹੋਰ ਕੀ ਦੱਸੀਏ ? ਉਹ ਕੀ ਕੀ ਰਹੇ ਬੋਲਦੇ !
ਥੋਡੇ ਵੀ ਬੜਾ ਬੋਲਿਆ ਖਿਲਾਫ਼ ਬਾਬਾ ਜੀ !
ਕੋਈ ਉਹਨਾਂ ਨੂੰ ਦੇ ਦਿਉ ਸਰਾਪ ਬਾਬਾ ਜੀ !

ਸਾਧ : ਇਹ ਤਾਂ ਹੈ ਭਾਈ ਸਭ ਦੁਨੀਆਂਦਾਰੀ।
ਮਿੱਤ ਨਾ ਕਦੇ ਵੀ ਬਣਦੀ ਦੁਨੀਆ ਸਾਰੀ।
ਕੋਈ ਦੁਸ਼ਮਣ, ਕੋਈ ਪਿਆਰਾ ਚੇਲਿਉ !
ਏਦਾਂ ਹੀ ਚੱਲਦਾ ਜੱਗ ਸਾਰਾ ਚੇਲਿਉ !

ਚੇਲੇ : ਉਹ ਕਹਿੰਦੇ ਸਾਧ-ਚੇਲੇ ਤਾਂ ਧੋਖਾ ਕਰਦੇ।
ਧੋਖੇ ਨਾਲ ਹੀ ਢਿੱਡ ਆਪਣਾ ਭਰਦੇ।
ਮੂਰਖਾਂ ਨੂੰ ਸਬਕ ਸਿਖਾਓ ਬਾਬਾ ਜੀ !
ਉਹਨਾਂ ਨੂੰ ਸ਼ਕਤੀ ਦਿਖਾਓ ਬਾਬਾ ਜੀ !

ਸਾਧ : ਆਪਾਂ ਨਹੀਂ ਕੋਈ ਵੀ ਵਿਖਾਉਣੀ ਸ਼ਕਤੀ।
ਮਨ-ਚਿਤ ਲਾ ਤੁਸੀਂ ਕਰੋ ਭਗਤੀ।
ਰੱਬ ਆਪੇ ਕਰ ਲਊ ਨਬੇੜੇ ਚੇਲਿਉ !
ਆਪਾਂ ਕਿਉਂ ਜਾਈਏ ਉਹਨਾਂ ਨੇੜੇ ਚੇਲਿਉ !

ਚੇਲੇ : ਉਹਨਾਂ ਸ਼ਰੇਆਮ ਥੋਡੀ ਕੀਤੀ ਭੰਡੀ।
ਥੋਨੂੰ ਕਹਿਣ ਉਹ ਤਾਂ ਸਾਧ ਪਾਖੰਡੀ।
ਆਪਣੀ ਸ਼ਕਤੀ ਨੂੰ ਹੁਣ ਜੋੜੋ ਬਾਬਾ ਜੀ !
ਉਹਨਾਂ 'ਚੋਂ ਕਿਸੇ ਦੀ ਲੱਤ ਤੋੜੋ ਬਾਬਾ ਜੀ !

ਸਾਧ : ਉਹ ਤਾਂ ਸਾਥੋਂ ਅਣਜਾਣ ਨੇ ਲੱਗਦੇ।
ਉਹਨਾਂ ਨੇ ਵੀ ਟੱਪੇ ਮਸਾਣ ਨੇ ਲੱਗਦੇ।
ਉਹਨਾਂ ਨੂੰ ਡੇਰੇ 'ਚ ਲਿਆਉਂਦੇ ਚੇਲਿਉ
ਉਹਨਾਂ ਵਿਚਲਾ ਭੂਤ ਭਜਾਉਂਦੇ ਚੇਲਿਉ।

ਚੇਲੇ : ਉਹ ਕਹਿੰਦੇ ਭੂਤ-ਪ੍ਰੇਤ ਹੈ ਨੀ ਜੱਗ 'ਤੇ।
ਟੂਣੇ, ਧਾਗੇ, ਤਵੀਤ ਕੋਈ ਸ਼ੈਅ ਨੀ ਜੱਗ 'ਤੇ।
ਉਹਨਾਂ ਮਗਰ ਪ੍ਰੇਤ ਪਾਓ ਬਾਬਾ ਜੀ !
ਉਹਨਾਂ ਨੂੰ ਬੋਲਣੋ ਹਟਾਉ ਬਾਬਾ ਜੀ !

ਸਾਧ : ਉਹ ਤਾਂ ਲਗਦੇ ਮੈਨੂੰ ਬੰਦੇ ਨਰਕੀ।
ਤਾਂ ਹੀ ਜਾਂਦੀ ਇਹ ਦੁਨੀਆ ਗਰਕੀ।
ਆਪਾਂ ਨਹੀਂ ਉਨ੍ਹਾਂ ਨੂੰ ਕੁਝ ਕਹਿਣਾ ਚੇਲਿਉ !
ਆਪਣੀ ਮਸਤੀ ਵਿੱਚ ਰਹਿਣਾ ਚੇਲਿਉ !

ਚੇਲੇ : ਇਹ ਕੱਲ੍ਹ ਦੇ ਮੁੰਡੇ ਕੀ ਕਰਨਗੇ ਗੱਲਾਂ।
ਜੇ ਹਾਂ ਆਖੋਂ ਤਾਂ ਹੁਣੇ ਸੁਨੇਹਾ ਘੱਲਾਂ।
ਇਨ੍ਹਾਂ ਨੂੰ ਡੇਰੇ 'ਚ ਬੁਲਾਈਏ ਬਾਬਾ ਜੀ !
ਪੰਜ-ਸੱਤ ਭੂਤਾਂ ਪਿੱਛੇ ਲਾਈਏ ਬਾਬਾ ਜੀ !

ਸਾਧ : ਮੈਂ ਤਾਂ ਉਹਨਾਂ ਨੂੰ ਹੁਣ ਮੱਥੇ ਨਾ ਲਾਵਾਂ।
ਉਤਲਾ ਜਾਣੀਜਾਣ ਆਪੇ ਈ ਦਿਊ ਸਜਾਵਾਂ।
ਆਪਾਂ ਉਹਨਾਂ ਤੋਂ ਦੱਸ ਕੀ ਲੈਣਾ ਚੇਲਿਉ !
ਚੰਗਾ ਉਹਨਾਂ ਕੋਲੋਂ ਦੂਰ ਰਹਿਣਾ ਚੇਲਿਉ !

ਚੇਲੇ : ਚਲੋ ਉਹਨਾਂ ਨੂੰ ਚਮਤਕਾਰ ਵਿਖਾਓ।
ਨਾਲੇ ਉਹਨਾਂ ਦੀ ਵਿਗਿਆਨ ਹਰਾਓ।
ਉਹਨਾਂ ਕਿਸ ਨਾਲ ਵੈਰ ਸਹੇੜੇ ਬਾਬਾ ਜੀ !
ਉਹਨਾਂ ਨਾਲ ਕਰੀਏ ਅੱਜ ਨਬੇੜੇ ਬਾਬਾ ਜੀ !

ਸਾਧ : ਆਪਾਂ ਬੋਲਣੋਂ ਤੋਂ ਤਾਂ ਉਹਨਾਂ ਨੂੰ ਹਟਾ ਦਿਆਂਗੇ।
ਨਾ ਹਟੇ ਤਾਂ ਮਿੱਟੀ ਵਿੱਚ ਮਿਲਾ ਦਿਆਂਗੇ।
ਪਰ ਇਹ ਜਨਮ ਕੀਤਾ ਮਾਫ਼ ਚੇਲਿਉ !
ਹੁਣ ਆਪਣੇ ਮਨ ਕਰੋ ਸਾਫ਼ ਚੇਲਿਉ !

ਚੇਲੇ : ਭੂਤ-ਪ੍ਰੇਤਾਂ ਲੋਕ ਸਤਾਏ ਸਨ ਜਿਹੜੇ।
ਉਹ ਸਭ ਉਹਨਾਂ ਨੇ ਕਰਲੇ ਨੇੜੇ।
ਸਭ ਕਰਤੇ ਉਹਨਾਂ ਰਾਜ਼ੀ ਬਾਬਾ ਜੀ !
ਇੱਥੇ ਵੀ ਲੈ ਗਏ ਉਹ ਬਾਜ਼ੀ ਬਾਬਾ ਜੀ !

ਸਾਧ : ਇਹ ਤਾਂ ਲਗਦਾ ਨਿਰਾ ਝੂਠ ਹੀ ਮੈਨੂੰ।
ਕੋਈ ਗਲਤਫ਼ਹਿਮੀ ਹੀ ਪੈ ਗਈ ਤੈਨੂੰ।
ਐਨੀ ਛੇਤੀ ਕਿਵੇਂ ਕਰੇ ਠੀਕ ਚੇਲਿਉ !
ਆਪਣੇ ਤਾਂ ਫਿਰਦੇ ਅਜੇ ਤੀਕ ਚੇਲਿਉ !

ਚੇਲੇ : ਉਹਨਾਂ ਥੋਡੇ ਵਾਲੇ ਕੁਝ ਕੀਤੇ ਜਾਦੂ।
ਕਹਿੰਦੇ ਇਹ ਤਾਂ ਸਾਰੀਆਂ ਗੱਲਾਂ ਵਾਧੂ।
ਹਰ ਚੀਜ਼ ਹੁੰਦੀ ਕੋਲ ਛੁਪਾਈ ਬਾਬਾ ਜੀ !
ਕਹਿਣ ਜਾਦੂ ਹੱਥ ਦੀ ਸਫ਼ਾਈ ਬਾਬਾ ਜੀ !

ਸਾਧ : ਇਹ ਉਹਨਾਂ ਨੇ ਕੀਤਾ ਕੰਮ ਨਾ ਚੰਗਾ।
ਸਾਨੂੰ ਤਾਂ ਕਰ ਗਏ ਬਿਲਕੁਲ ਨੰਗਾ।
ਇਹ ਕਰ ਗਏ ਕੰਮ ਮਾੜਾ ਚੇਲਿਉ !
ਸਾਡੇ ਨਾਲ ਉਹਨਾਂ ਦਾ ਕੀ ਸਾੜਾ ਚੇਲਿਉ !

ਚੇਲੇ : ਉਹ ਸਾਧਾਂ ਦੀ ਨਿਤ ਕਰਨ ਬਦਨਾਮੀ।
ਕਹਿ ਕੇ ਸਾਰਿਆਂ ਨੂੰ ਚੰਦਰਾਸਵਾਮੀ।
ਦੁਨੀਆਂ ਦੇ ਵੱਡੇ ਵੱਡੇ ਠੱਗ ਬਾਬਾ ਜੀ !
ਉਹ ਕਹਿਣ ਲੋਕਾਂ ਨੂੰ ਲਾਈਲੱਗ ਬਾਬਾ ਜੀ !
ਸਾਧ : ਜੇ ਨਾ ਉਸ ਵਰਗਿਆਂ ਦੇ ਖੁੱਲ੍ਹਦੇ ਪੋਲ।
ਕਰ ਸਕਦਾ ਸੀ ਫਿਰ ਕੌਣ ਮਖੌਲ।
ਜੇ ਉਹ ਵੀ ਹਿਸਾਬ ਨਾਲ ਖਾਂਦਾ ਚੇਲਿਉ !
ਨਾ ਉਹ ਵੀ ਜੇਲ੍ਹ ਵਿੱਚ ਜਾਂਦਾ ਚੇਲਿਉ !
ਚੇਲੇ : ਭੂਤ-ਪ੍ਰੇਤ ਕੋਈ ਨਾ ਇੱਟਾਂ-ਰੋੜੇ ਮਾਰੇ।
ਕਹਿੰਦੇ ਇਹ ਤਾਂ ਹੁੰਦੇ ਸਭ ਬੰਦੇ ਦੇ ਕਾਰੇ।
ਅਜੇਹੇ ਕੇਸ ਵੀ ਕਰੇ ਠੀਕ ਬਾਬਾ ਜੀ !
ਉਹ ਥੋੜੇ ਬਣ ਗਏ ਸ਼ਰੀਕ ਬਾਬਾ ਜੀ !
ਸਾਧ : ਲੱਗਦੈ ਉਹ ਸਾਡੇ ਵੈਰ ਹੀ ਪੈ ਗਏ।
ਹਣ ਗਾਹਕ ਸਾਡੇ ਤੋੜਕੇ ਲੈ ਗਏ।
ਹੁਣ ਏਥੋਂ ਕੰਨੀ ਕਤਰਾਉ ਚੇਲਿਉ !
ਡੇਰਾ ਅਗਲੇ ਪਿੰਡ ਵਿੱਚ ਲਾਉ ਚੇਲਿਉ !
ਚੇਲੇ : ਉਹ ਤਾਂ ਕਰ ਗਏ ਇੱਕ ਚੈਲਿੰਜ ਖੁੱਲ੍ਹਾ।
ਪੂਰਾ ਕਰੇ ਚੇਲਾ, ਸਾਧ, ਭਾਈ ਜਾਂ ਮੁੱਲਾ।
ਇਨਾਮ ਰੱਖਿਆ ਪੂਰਾ ਲੱਖ ਬਾਬਾ ਜੀ !
ਹੁਣ ਤਾਂ ਹੋ ਜਾਵੇ ਪਰਤੱਖ ਬਾਬਾ ਜੀ !
ਸਾਧ : ਕੰਨ ਕਰੋ ਮੈਂ ਇੱਕ ਗੱਲ ਸਮਝਾਣੀ।
ਉਥੋਂ ਕਿਸੇ ਨੂੰ ਮਿਲਣੀ ਨਾ ਕੌਡੀ ਕਾਣੀ।
ਉਹਨਾਂ ਕੋਲੇ ਜਾਂਦੇ ਸਭ ਹਾਰ ਚੇਲਿਉ !
ਨਾਲੇ ਬੰਦ ਹੋ ਜਾਂਦੈ ਰੁਜ਼ਗਾਰ ਚੇਲਿਉ !
ਚੇਲੇ : ਇਹ ਬਾਬਾ ਤੁਸੀਂ ਗੱਲ ਕੀ ਕਰਗੇ।
ਸਿੱਧੇ ਕਰਨੇ ਸੀ ਉਹ 'ਸੰਧੂ' ਵਰਗੇ।
ਜੇ ਤੁਸੀਂ ਦਿਖਾਉਂਦੇ ਨਈਂ ਕਮਾਲ ਬਾਬਾ ਜੀ !
ਅਸੀਂ ਵੀ ਤੁਰ ਚੱਲੇ ਉਨ੍ਹਾਂ ਨਾਲ ਬਾਬਾ ਜੀ !

## ਤੁਸੀਂ ਕੀ ਜਾਣਦੇ ਹੋ ?

ਇਹਨਾਂ ਪ੍ਰਸ਼ਨਾਂ ਦੇ ਉਤਰ 31 ਜੁਲਾਈ ਤੀਕ ਮੈਗਜ਼ੀਨ ਦੇ ਐਡਰੈਸ ਤੇ ਸਾਡੇ ਪਾਸ ਪਹੁੰਚਣੇ ਚਾਹੀਦੇ ਹਨ।

1. ਧਰਤੀ ਦੀ ਸਤ੍ਹਾ ਦੇ ਨੇੜੇ ਇੱਕ ਲਿਟਰ ਹਵਾ ਦਾ ਭਾਰ ਕਿੰਨਾ ਹੁੰਦਾ ਹੈ ?
2. ਰੇਡੀਅਮ ਦੀ ਖੋਜ ਕਿਸ ਨੇ ਕੀਤੀ ਸੀ ?
3. ਲੱਕੜੀ ਦੇ ਇੱਕ ਪ੍ਰਾਚੀਨ ਸੰਦ ਵਿੱਚ ਕਾਰਬਨ-14 ਦੀ ਮਾਤਰਾ ਇਸਦੀ ਆਮ ਮਾਤਰਾ ਦਾ 1/8 ਹੈ। ਇਹ ਸੰਦ ਲਗਭਗ ਕਿੰਨੇ ਸਾਲ ਪੁਰਾਣਾ ਹੋਵੇਗਾ।
4. ਮਨੁੱਖ ਦੇ ਦਿਮਾਗ ਦਾ ਅਕਾਰ ਲਗਭਗ ਕਿੰਨੇ ਘਣ ਸਮ ਹੁੰਦਾ ਹੈ ?
5. ਮੰਗਲ ਆਪਣੀ ਧੁਰੀ ਦੁਆਲੇ ਕਿੰਨੇ ਸਮੇਂ ਵਿੱਚ ਇੱਕ ਚੱਕਰ ਪੂਰਾ ਕਰਦਾ ਹੈ ਭਾਵ ਮੰਗਲ ਉੱਤੇ ਦਿਨ ਅਤੇ ਰਾਤ ਦਾ ਕੁੱਲ ਸਮਾਂ ਕਿੰਨਾ ਹੁੰਦਾ ਹੈ ?
6. ਖੇਤਰਫਲ ਦੇ ਪੱਖ ਤੋਂ ਭਾਰਤ ਦਾ ਸਭ ਤੋਂ ਵੱਡਾ ਸੂਬਾ ਕਿਹੜਾ ਹੈ ?
7. ਖੂਨ ਦੀ ਘਾਟ ਨੂੰ ਪੂਰਾ ਕਰਨ ਲਈ ਖੁਰਾਕ ਵਿੱਚ ਕਿਹੜਾ ਤੱਤ ਲੈਣਾ ਚਾਹੀਦਾ ਹੈ ?
8. ਜਦ ਅਸੀਂ ਸਾਹ ਲੈਂਦੇ ਹਾਂ ਤਾਂ ਕੀ ਅੰਦਰ ਲਿਜਾਈ ਗਈ ਹਵਾ ਦੀ ਸਾਰੀ ਆਕਸੀਜਨ ਵਰਤੀ ਜਾਂਦੀ ਹੈ ? ਜੇ ਨਹੀਂ ਤਾਂ ਸਰੀਰ ਤੋਂ ਬਾਹਰ ਆ ਰਹੀ ਹਵਾ ਵਿੱਚ ਆਕਸੀਜਨ ਦੀ ਮਾਤਰਾ ਕਿੰਨੇ % ਹੁੰਦੀ ਹੈ ?
9. ਸਰੀਰ ਉਪਰ ਮਹੁਕੇ ਕਿਸ ਕਾਰਣ ਹੁੰਦੇ ਹਨ ?
10. ਤਰਕਸ਼ੀਲ ਮੈਗਜ਼ੀਨ ਦਾ ਪ੍ਰਕਾਸ਼ਨ ਕਦੋਂ ਸ਼ੁਰੂ ਹੋਇਆ ?

*If Undelivered please return to :*

**TARKSHEEL**

59/11, Jawahar Nagar,
Ludhiana.

**BOOK POST**
(Printed Matter)

To.............................................
.................................................
.................................................
.................................................